

੧ ੴ ਸਤਿ ਗੁਰ ਪ੍ਰਸਾਦਿ ॥



—:o:—

# ਦਸਮੇਸ਼ ਦਰਪਨ

ਤੇ

## ਸ੍ਰੀ ਦਸਮ ਗ੍ਰੰਥ ਦੀ ਕੁੰਜੀ.


ਲੇਖਕ:--

**ਭਾਈ ਸਾਹਿਬ ਸ੍ਰ: ਸ਼ੇਰ ਸਿੰਘ ਜੀ**

ਐਮ. ਐਸ. ਸੀ. (ਕਸ਼ਮੀਰ).



ਪ੍ਰਕਾਸ਼ਕ:–ਦੀ ਸਿਖ ਰੀਲੀਜੀਅਸ ਟ੍ਰੈਕਟ ਸੁਸਾਇਟੀ,

ਤਰਨ ਤਾਰਨ।

ਕੀਮਤ :-)./

# ਤੱਤਕਰਾ

—:o:—



੧ ਓ ਸਤਿਗੁਰ ਪ੍ਰਸਾਦਿ ॥



"ਮੂੜ੍ਹ ਤੂੜ੍ਹ ਪੀਵਤ ਨ ਗੂੜ੍ਹਤਾ ਕੋਂ ਪਾਵੈ ਭੇਦ,
ਪੂਜਤ ਨ ਤਾਹਿ ਜਾਕੇ ਰਾਖੇ ਰਹੀਅਤ ਹੈ ।੪।੭੪।"

ਔਰ ਸੁ ਕਾਲ ਸਬੈ ਬਸ ਕਾਲ ਕੇ,
ਏਕ ਹੀ ਕਾਲ "ਅਕਾਲ" ਸਦਾ ਹੈ ।੯੫।"

# ਦਸਮੇਸ਼ ਦਰਪਨ

ਤੇ

## ਸ੍ਰੀ ਦਸਮ ਗ੍ਰੰਥ ਜੀ ਦੀ ਕੁੰਜੀ

ਜਿਸ ਵਿਚ

## ਸ੍ਰੀ ਭਗੌਤੀ ਜੀ ਦੀ ਵਾਰ

ਦਾ

ਰਹਿਸ (ਗੂੜ੍ਹ ਅਧਿਆਤਮਕ) ਵੀ ਅੰਕਿਤ ਹੈ


ਲੇਖਕ

**ਭਾਈ ਸਾਹਿਬ ਸ੍ਰ: ਸ਼ੇਰ ਸਿੰਘ ਜੀ**

ਐਮ.ਐਸ.ਸੀ. (ਕਸ਼ਮੀਰ)



ਪ੍ਰਕਾਸ਼ਕ:—ਤੇਜਾ ਸਿੰਘ ਸਕੱਤ੍ਰ ਸਿੱਖ ਰੀਲੀਜੀਅਸ
ਟ੍ਰੈਕਟ ਸੁਸਾਇਟੀ ਸ੍ਰੀ ਤਰਨ ਤਾਰਨ।




## FORE WORD.

I have written this little tract because there is an urgent need of it in the panth. Sikhism is,was and must ever be a Super-Religion i.e. key to all other religions and mystery cults. It was with this end in view that Guru Gobind Singh Ji compiled the Granth in which he brought together all strands of Indian thought and then explained most of the involved ideas in his Swayyas or in his other works

The *Sri Bhagauti-ji-ki-Var* was also written and explained in the selfsame way. But we have fallen on hard times, and what was written in order to be explained away, to be assimilated i. e. to unite the heterogeneous elements of the Hindu India is now considered as if it is a part and parcel of the Sikh faith, which it is not. The *Bhagauti-ki-Var* is there as it is the function of Sikh Religion to give esoteric rendering of all mystery cults,one of which happens to be worship of the *Devi*, which is prevalent, particularly in the Tantrik Circles in Bengal. As a Super-Religion, Sikhism is the meeting point and centre of all other faiths, and their common denominator. The *Ad-Granth* began the process of esoteric rendering, but authe-

nticated versions of connected myths were not added thereto, as it was then not considered necessary. Guru Gobind Singh Ji compiled a sister volume to fulfil this need, and in order to give such a stirring form to old inspiring myths as may awaken the slumbering Indian masses in a manner which the Guru's ingenious pen alone could have accompolished. That He has succeeded in this Hercule an task will be obvious to all who care to read the Granth. He compiled it in Hindustani, so that it may be accessible to one and all. United India must adopt it as its all-India Bible.

In the pages of this Granh, we meet the Guru chiefly as a poet. But He is no ordinary poet; He is a poet PAR EXCELLENCE. He was more; poet, prophet and Saviour, all in one. In his stirring writings, you will find his mind reflected as in a mirror.

Due to want of esoteric rendering of some portions of the texts, there is considerable misunderstanding today in the Panth. Hence, a Key to the Tenth Guru's Granth is a necessity of the times, which need is supplied in these pages. I have purposely kept it very brief. as a key is after all a key and no more. If it helps

even one seeker-after-truth to understand the Granth in all its depth and entirety, then I think my task will be done, for he could then write a commentary IN EXTENSO, and make the Granth accessible to the masses. I am addressing in this tract chiefly the intelligentsia among the Sikhs, but others who may come across it, will find in it some thing to interest them, and to explain away their enigmas, if any.

Doda (Kashmir) Sher Singh. D. C. F.



੧ ਓ ਸਤਿ ਗੁਰ ਪ੍ਰਸਾਦਿ ॥

—:o:—

# ਦਸਮੇਸ਼ ਦਰਪਨ

ਸਾਡੇ 'ਪਾਵਨ, ਪਵਿਤਰ, ਮਿਤਰ' ਦਸ਼ਮੇਸ ਪਿਤਾ ਜੀ ਨੇ ਪੋਹ ਸੁਦੀ ਸਤਮੀ ਸੰਮਤ ੧੭੨੩ ਬਿਕ੍ਰਮੀ ਨੂੰ ਅਵਤਾਰ ਪਟਨੇ ਦੀ ਪਵਿਤਰ ਧਰਤੀ ਉਪਰ ਧਾਰਿਆ ਸੀ। ਉਹ ਪੋਹ ਸੁਦੀ ਸਤਮੀ ਮੁੜ ਮੁੜ ਆਉਂਦੀ ਹੈ ਤੇ ਸਾਨੂੰ ਉਸ ਘੜੀ ਦੀ ਯਾਦ ਦਿਲਾਉਂਦੀ ਹੈ ਜਦ ਅਵਤਾਰਾਂ ਦਾ ਵੱਡਾ-ਅਵਤਾਰ, ਪੀਰਾਂ ਦਾ ਵੱਡਾ-ਪੀਰ, ਪੈਗੰਬਰਾਂ ਦਾ ਵੱਡਾ-ਪੈਗੰਬਰ, ਮਸੀਹਾਂ ਦਾ ਵੱਡਾ-ਮਸੀਹ, ਗੁਰੂਆਂ ਦਾ ਮੁਖ-ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤ ਮਾਤਾ ਦੀ ਕੂਕ ਪੁਕਾਰ ਸੁਣਕੇ ਅਵਤਾਰ ਧਾਰਿਆ ਸੀ, ਤੇ ਸ੍ਰਿਸ਼ਟੀ ਦਾ ਬੋਝ ਅਪਣੇ ਕੰਧੇ ਉਪਰ ਚੁੱਕ ਲਿਆ ਸੀ। ਮੈਂ ਲਿਖਿਆ ਹੈ ਕਿ ਭਾਰਤ-ਮਾਤਾ ਦੇ ਵੈਣ ਵਿਰਲਾਪ ਸੁਣਕੇ ਇਸ ਮਹਾ-ਵਿਯਕਤੀ ਦਾ ਆਗਮਨ ਸੰਸਾਰ ਵਿੱਚ ਹੋਇਆ, ਨਹੀਂ ਤਾਂ ਦਸ਼ਮੇਸ਼ ਪਿਤਾ ਜੀ ਨੂੰ ਇਸ ਸੰਸਾਰ ਵਿੱਚ ਆਉਣ ਦੀ ਖਾਸ ਲੋੜ ਨਹੀਂ ਸੀ। ਕਿਉਂਕਿ ਜਦ ਇਕ ਵਾਰੀ ਤ੍ਰੇਲ-ਤੁਪਕਾ ਅਸਗਾਹ-ਸਮੁੰਦਰ ਨਾਲ ਇਕ ਮਿਕ ਹੋਗਿਆ ("The dew-drop slips into the shining sea") ਤਾਂ ਫਿਰ ਉਸ ਨੂੰ ਵਾਪਸ ਗੇੜ ਵਿੱਚ ਆਉਣ ਦੀ ਕੀ ਲੋੜ ?

ਪਰ ਸ਼ਾਇਦ ਕਿਸੇ ਪ੍ਰਾਣੀ ਨੂੰ ਇਸ ਗੱਲ ਵਿੱਚ ਸ਼ੰਕਾ ਹੋਵੇ, ਇਸ ਕਰਕੇ ਜ਼ਰੂਰੀ ਹੈ ਜੁ ਸ਼ੁਰੂ ਸ਼ੁਰੂ ਵਿੱਚ ਹੀ ਮੈਂ ਸ੍ਰੀ ਮੁਖ ਵਾਕ ਦਵਾਰਾ ਇਸ ਭੇਦ ਨੂੰ ਸ਼ੰਕਾ ਤੋਂ ਪਾਰ ਰੱਖ ਦੇਵਾਂ। ਯਥਾ:–

✓ ਚਿਤ ਨ ਭਯੋ ਹਮਰੋ ਆਵਨ ਕਹਿ।
ਚੁਭੀ ਰਹੀ ਸ੍ਰੁਤ ਚਰਨਨ ਮਹਿ।
ਜਿਉਂ ਤਿਉਂ ਪ੍ਰਭ ਹਮ ਕਉ ਸਮਝਾਯੋ।
ਇਮ ਕਹਿ ਕੈ ਇਹ ਲੋਕ ਪਠਾਯੋ।

[ਬਚਿਤ੍ਰ ਨਾਟਿਕ]

'ਚਿਤ ਨ ਭਯੋ ਹਮਰੋ ਆਵਨ ਕਹਿ!' ਹਾਂ ਜੀ! ਇਨ੍ਹਾਂ ਪੰਜ ਅੱਖਰਾਂ ਵਿੱਚ ਪੂਰਾ ਪ੍ਰਪੰਚ ਛੁਪਿਆ ਹੋਇਆ ਹੈ, ਵੇਖੋ ਕੀ ਫੁਰਮਾਉਂਦੇ ਹਨ? 'ਚਿਤ ਨ ਭਯੋ ਹਮਰੋ ਆਵਨ ਕਹਿ' ਭਾਵ ਇਨ੍ਹਾਂ ਗੇੜਾਂ ਵਿੱਚ ਸਾਡਾ ਆਉਣ ਦਾ ਕਦਾਚਿਤ ਖਿਆਲ ਨਹੀਂ ਸੀ, ਕਿਉਂਕਿ ਨਾਮ ਅਰਾਧਨ ਨਾਲ ਕਿਤਨੇ ਹੀ ਜੁਗ ਪਿਛੋਂ ਇਹ ਜੋਤ, ਪ੍ਰਮ ਜੋਤ ਨਾਲ ਮਿਲਕੇ ਇਕ, ਹਾਂ ਜਾਂ, ਘਿਓ ਖਿਚੜੀ ਵਾਂਙ ਇਕ ਹੋ ਚੁਕੀ ਸੀ, ਨਹੀਂ ਨਹੀਂ, ਦੁੱਧ ਤੇ ਮਾਖਿਓਂ ਵਾਂਙ, ਯਾ ਹੋਰ ਅਗਾਂਹ ਜਾਕੇ ਮਾਖਿਓ, ਮਾਖਿਓਂ-ਵਾਂਙ ਘੁਲ ਮਿਲ ਚੁੱਕੀ ਸੀ ਯਥਾ:–

✓ ਇਹ ਬਿਧਿ ਕਰਤ ਤਪਸਯਾ ਭਯੋ।
ਦ੍ਵੈ ਤੇ ਏਕ ਰੂਪ ਹ੍ਵੈ ਗਯੋ।

(ਓਹੋ=ibid)

ਹੁਣ ਜਦ ਦੂਈ ਦੂਰ ਹੋ ਗਈ ਤੇ ਏਕਤਾ ਚਾਰ ਚੁਫੇਰੇ, ਆਰ-ਪਾਰ ਸਰਬ ਪ੍ਰਕਾਰ ਵਿੱਚ ਪ੍ਰਚੰਡ ਭਾਸੀ ਤਾਂ ਫਿਰ ਇਸ ਸੰਸਾਰ ਵਿੱਚ ਆਉਣਾ ਕਿਥੇ ? ਸੰਸਾਰ ਵਿੱਚ ਭਾਵੇਂ ਹਜ਼ਾਰਾਂ

ਕਿਸਮਾਂ ਦੇ ਸੁਖ ਹਨ, ਪਰ ਇਸ ਗੁਲਾਬ ਦੇ ਫੁੱਲ ਨਾਲ ਕੰਡੇ ਵੀ ਹਨ, ਇਸ ਕਰਕੇ ਵਿਕਲਪ-ਅਵਸਥਾ ਤੋਂ ਨਿਰਵਿਕਲਪ-ਅਵਸਥਾ ਉੱਚੀ ਗਿਣੀ ਜਾਂਦੀ ਹੈ। ਕੀ ਕਬੀਰ ਜੀ ਮਹਾਰਾਜ ਨੇ ਇਹ ਗੱਲ ਨਹੀਂ ਆਖੀ ਸੀ, ਜੁ ਮਰਣੇ ਤੋੜੀ ਤਾਂ 'ਆਨੰਦ' ਹੈ, ਪਰ ਮਰਣ ਦੇ ਪਿਛੋਂ, ਹੋਰ ਅਗੇ ਅੱਪੜਕੇ 'ਪਰਮ-ਆਨੰਦ' ਹੈ। ਯਥਾ:—

'ਕਬੀਰ ਜਿਸ ਮਰਨੇ ਤੇ ਜਗੁ ਡਰੈ ਮੇਰੇ ਮਨ ਆਨੰਦੁ ।
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ।'
(ਸਲੋਕ) । ੨੨ ।

ਤਾਂ ਪਤਾ ਲਗਾ ਜੁ ਆਨੰਦ ਇਕ ਚੀਜ਼ ਹੈ ਜੁ ਇਸ ਦੁਨੀਆਂ ਵਿੱਚ ਵੀ ਮਿਲ ਸਕਦੀ ਹੈ, ਤੇ ਪੂਰਣ 'ਪਰਮ-ਆਨੰਦ' ਕੋਈ ਹੋਰ ਚੀਜ ਹੈ, ਜੋ ਚੋਲਾ ਛੱਡਨ ਤੇ ਭਗਤਾਂ ਨੂੰ ਲਭਦਾ ਹੈ। ਪਹੁੰਚੇ ਹੋਏ, ਅਪੜੇ ਹੋਏ, ਇਕ ਮਿਕ ਹੋਏ ਹੋਏ ਪਰਮ-ਪੁਰਸ਼ ਇਸ ਕਰਕੇ ਸੰਸਾਰ ਵਿੱਚ ਆਉਣਾ ਰਤਾ ਕੁ ਘੱਟ ਹੀ ਚਾਹੁੰਦੇ ਹਨ। ਭਲਾ ਸੋਚੋ ਕਿਸੇ ਨੂੰ ਕੀ ਲੋੜ ਹੈ ਜੁ ਬਾਦਸ਼ਾਹੀ ਨੂੰ ਛਡਕੇ ਵਜ਼ੀਰ ਬਣੇ, ਤਸੀਲਦਾਰੀ ਨੂੰ ਛਡਕੇ ਥਾਣੇਦਾਰ ਬਣੇ, ਯਾ ਇਉਂ ਆਖੋ ਜੁ ਪਾਤਸ਼ਾਹ ਜਾਰਜ ਦੀ ਪਦਵੀ ਛੱਡਕੇ ਵਾਇਸਰਾਇ ਦੀ ਪਦਵੀ ਧਾਰਨ ਕਰੇ? ਜੁ ਸੱਜਨ ਇਸ ਭੇਦ ਨੂੰ ਚੰਗੀ ਭਾਂਤ ਸਮਝਦੇ ਹਨ, ਉਹ ਜਾਚ ਸਕਣਗੇ ਜੁ ਕ੍ਰਿਪਾਲੂ ਪਿਤਾ ਜੀ ਨੇ ਇਸ ਸੰਸਾਰ ਵਿੱਚ ਆਵਣ ਲਈ ਮੁੱਢ ਤੋਂ ਹੀ ਕਿਤਨੀ ਕੁ ਕੁਰਬਾਨੀ ਕੀਤੀ ਸੀ। ਪਰ ਕੁਰਬਾਨੀ ਕਰਨਾ ਤਾਂ ਦਸਮੇਸ਼ ਪਿਤਾ ਜੀ ਦੀ ਜੀਵਣ ਗੁੜ੍ਹਤੀ ਹੀ ਸੀ। ਕੀ ਉਨ੍ਹਾਂ ਨੇ ਅਪਣੇ ਗੁਰੂ-ਪਿਤਾ ਜੀ ਲਈ ਇਉਂ ਸ਼ਬਦ ਉਚਾਰ ਕੇ ਗੁਰੂ ਗ੍ਰੰਥ ਜੀਓ ਵਿੱਚ

ਨਹੀਂ ਚੜ੍ਹਾਇਆ ਸੀ:–

> "ਬਾਂਹ ਜਿਨਾਂ ਦੀ ਪਕੜੀਏ
> ਸਿਰ ਦੀਜੈ ਬਾਂਹ ਨ ਛੋੜੀਏ।
> ਗੁਰੂ ਤੇਗ ਬਹਾਦਰ ਬੋਲਿਆ
> ਧਰ ਪਈਏ ਧਰਮ ਨ ਛੋੜੀਏ।"

ਹਾਂ ਜੀ ਉਨ੍ਹਾਂ ਦਾ ਸਾਰਾ ਜੀਵਨ ਕੁਰਬਾਨੀ ਦੀ ਲਾਲ ਲੜੀ ਵਿੱਚ ਪ੍ਰੋਤਾ ਹੋਇਆ ਹੈ। ਵੇਖੋ ਪਹਿਲਾਂ ਪਿਤਾ ਜੀ ਦੀ ਕੁਰਬਾਨੀ ਹੈ, ਫਿਰ ਅਪਣੀ ਤੇ ਬਾਲ ਬੱਚਿਆਂ ਦੀ, ਫਿਰ ਪੰਜਾਂ ਪਿਆਰਿਆਂ ਦੀ ਤੇ ਅਨੰਤ ਸੰਗਤਾਂ ਦੀ, ਪਰ ਕੀ ਸਰੀਰ ਨੂੰ ਛੋੜਨਾ ਦਸਮੇਸ਼ ਪਿਤਾ ਜੀ ਕੋਈ ਵੱਡੀ ਗਲ ਸਮਝਦੇ ਸਨ ? ਨਹੀਂ, ਉਹ ਤਾਂ ਇਸ ਸਰੀਰ ਨੂੰ ਇੱਕ ਟੁਟ ਜਾਣ ਵਾਲੀ 'ਠੀਕਰੀ' ਨਾਲ ਤਸ਼ਬੀਹ ਦੇਕੇ ਆਖਦੇ ਹਨ:–

> "ਠੀਕਰ" ਫੋਰ, ਦਿਲੀਸ ਸਿਰ,
> ਪ੍ਰਭ ਪੁਰ ਕੀਓ ਪਯਾਨ।
> ਤੇਗਬਹਾਦਰ ਸੀ ਕ੍ਰਿਯਾ
> ਕਰੀ ਨ ਕਿਨਹੂੰ ਆਨ।"

ਹਾਂ ਜੀ ਕੁਰਬਾਨੀ ਕਰਨਾ ਤਾਂ ਇਸ ਸੋਢੀ-ਬੰਸ ਦਾ ਇੱਕ ਸੁਭਾਵਕ ਹੀ ਅੰਗ ਸੀ। ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੁਰਬਾਨੀ ਨਾਲ ਇੱਕ ਦੂਜੀ ਖੂਬੀ ਵੀ ਦਰਸਾਈ ਜੋ ਹੋਰ ਸ਼ਹੀਦਾਂ ਵਿੱਚ ਘਟ ਹੀ ਹੁੰਦੀ ਹੈ, ਕੀ ? ਕੁਰਬਾਨੀ ਦੇ ਨਾਲ ਹੀ ਨਿਮ੍ਰਤਾ ਜੋ ਸੋਨੇ ਉਪਰ ਸੁਹਾਗੇ ਦਾ ਕੰਮ ਕਰਦੀ ਹੈ। ਵੇਖੋ ਮਨਸੂਰ ਜਦ ਸੂਲੀ ਉਪਰ ਚੜ੍ਹਦਾ ਹੈ ਤਾਂ "ਅਨਾ-ਉਲ-ਹਕ" ਕਰਕੇ ਪੁਕਾਰਦਾ ਹੈ ਭਾਵ ਆਖਦਾ ਹੈ "ਜੁ ਮੈਂ

ਵਾਹਿਗੁਰੂ ਹਾਂ।" ਭਾਵੇਂ ਕਿਸੇ ਹੱਦ ਤੋੜੀ ਇਹ ਗਲ ਠੀਕ ਹੈ, ਪਰ ਇਸ ਤੋਂ ਹਜ਼ਾਰ ਗੁਣਾ ਉੱਚਾ ਕਥਨ ਇਹ ਹੈ:—

✓ ਕਬੀਰ ਤੂੰ ਤੂੰ ਕਰਤਾ ਤੂ ਹੂਆ,
ਮੁਝ ਮਹਿ ਰਹਾ ਨ ਹੂੰ ।
ਜਬ ਆਪਾ ਪਰਕਾ ਮਿਟਿ ਗਇਆ,
ਜਤ ਦੇਖਉ ਤਤ ਤੂ । ੨੦੪ ।

ਗਲ ਕੀ ਇਸ ਪੰਥ ਵਿੱਚ ਅਪਣੇ-ਆਪ ਨੂੰ ਵਡਿਆਉਣਾ ਨਹੀਂ, ਵਾਹਿਗੁਰੂ ਜੀ ਨੂੰ ਵਡਿਆਉਣਾ ਹੈ। ਇਸੇ ਕਰਕੇ ਦਸਮੇਸ਼ ਪਿਤਾ ਜੀ ਆਖਦੇ ਹਨ:—

✓ "ਜੋ ਹਮਕੋ ਪਰਮੇਸ਼੍ਵਰ ਉਚਰ ਹੈ।
ਤੇ ਸਭਿ ਨਰਕ ਕੁੰਡ ਮਹਿ ਪਰ ਹੈ।
ਮੋਕੋ ਦਾਸ ਤਵਨ ਕਾ ਜਾਨੋ।
ਯਾ ਮੈ ਭੇਦ ਨ ਰੰਚ ਪਛਾਨੋ।"

ਇਹ ਬਾਣੀ ਉਨ੍ਹਾਂ ਨੇ ਸੰਸਾਰ ਵਿੱਚ ਆਕੇ ਪ੍ਰਗਟ ਕੀਤੀ, ਪਰ ਕੀ ਜਦ ਉਹ 'ਸਚਖੰਡ' ਤੋਂ ਟੁਰੇ ਸਨ ਤਾਂ ਉਨ੍ਹਾਂ ਵਿੱਚ ਕੋਈ ਮਾਣ ਯਾ ਅਭਿਮਾਨ ਸੀ ? ਇਸ ਗਲ ਦਾ ਵੀ ਉਤਰ ਉਨ੍ਹਾਂ ਦੀ ਅਪਣੀ ਸ੍ਰੀ ਮੁਖਵਾਕ ਬਾਣੀ ਵਿੱਚ ਇਉਂ ਖੋਲਕੇ ਦਿੱਤਾ ਹੈ:—

## "ਅਕਾਲ ਪੁਰਖੁ ਬਾਚ ਇਸ ਕੀਟ ਪ੍ਰਤਿ"

ਵੇਖੋ "ਇਸ ਕੀਟ" ਅੱਖਰਾਂ ਵਿੱਚ ਵੀ ਕਿਡਾ ਕੁ ਜਾਦੂ ਭਰਿਆ ਹੋਇਆ ਹੈ। ਅਪਣੇ ਆਪਨੂੰ ਉਹ,ਕੀੜਾ, ਦਾਸ, ਦਾਸਨ ਦਾਸ ਕਰਕੇ ਪੁਕਾਰਦੇ ਹਨ। ਉਨ੍ਹਾਂ ਦਾ ਸਿਰ

"ਅਨਾਉਲ-ਹਕ" ਆਖ ਕੇ ਅਕੜਦਾ ਨਹੀਂ, ਸਗੋਂ ਫਲ ਪੱਕ ਕੇ ਜਿਵੇਂ ਅੰਬ ਨੀਵਾਂ ਹੁੰਦਾ ਹੈ, ਤਿਵੇਂ ਨਿਓਂ ਕੇ ਹਥ ਜੋੜਕੇ, ਸਿਰ ਨਿਵਾਕੇ ਇਉਂ ਬੇਨਤੀ ਅਕਾਲ-ਪਰਖ ਜੀ ਅੱਗੇ ਕਰਦੇ ਹਨ:—

*"ਠਾਢ ਭਯੋ ਮੈ ਜੋਰ ਕਰ,
ਬਚਨ ਕਹਾ ਸਿਰ ਨਾਯ ।
ਪੰਥ ਚਲੈ ਤਬ ਜਗਤ ਮੈ,
ਜਬ ਤੁਮ ਕਰੋ ਸਹਾਯ ।"

ਹਾਂ ਜੀ ਇਕ ਪਾਸੇ ਕਰਬਾਨੀ ਹੈ ਤੇ ਦੂਜੇ ਪਾਸੇ ਨਿਮ੍ਰਤਾ ਤੇ ਇਨ੍ਹਾਂ ਦੋਵਾਂ ਕੰਢਿਆਂ ਦੇ ਵਿਚਕਾਰ ਉਹ ਗੁਝੜਾ ਸੁਨਹਿਰੀ ਪੁਲ ਹੈ ਜਿਸਨੂੰ ਅਸੀਂ 'ਨਾਮ' ਆਖਦੇ ਹਾਂ। ਬਸ ਇਸੇ 'ਨਾਮ' ਦੀ ਉਨ੍ਹਾਂ ਨੂੰ ਲਾਲਸਾ ਹੈ, ਇਸੇ ਨਾਮ ਦੀ ਉਨ੍ਹਾਂ ਨੂੰ ਓਟ ਤੇ ਆਸਰਾ ਹੈ, ਇਸੇ ਨਾਮ ਦਾ ਉਨ੍ਹਾਂ ਨੂੰ ਤ੍ਰਾਣ ਹੈ, ਤੇ ਇਸ ਨਾਮ ਦਾ ਉਨ੍ਹਾਂ ਨੂੰ ਪ੍ਰਭਾਵ ਹੈ ਯਥਾ:—

"ਤਵੇਕ 'ਨਾਮ' ਰਤਿਆਂ ।
ਨਾ ਆਨ ਮਾਨ ਮਤਿਆਂ ।
ਪਰਮ-ਧਿਆਨ ਧਾਰੀਆਂ ।
ਅਨੰਤ ਪਾਪ ਟਾਰੀਆਂ ।
ਤਮੇਵ ਰੂਪ ਰਾਚੀਆਂ ।
ਨ ਆਨ ਦਾਨ ਮਾਚੀਆਂ ।
ਤਵੇਕ 'ਨਾਮੁ' ਚਾਰੀਆਂ ।
ਅਨੰਤ ਦੂਖ ਟਾਰੀਆਂ ।

*ਖੜਾ ਹੋਣਾ ਹੱਥ ਜੋੜਕੇ।

✓ ਜਿਨ ਜਿਨ 'ਨਾਮ' ਤਿਹਾਰੋ ਧਯਾਯਾ।
ਦੂਖ ਪਾਪ ਤਿੰਨ ਨਿਕਟ ਨ ਆਯਾ।
ਜੇ ਜੇ ਔਰ ਧਯਾਨ ਕੋ ਧਰਹੀ।
ਬਹਿਸ ਬਹਿਸ †ਬਾਦਨ ਤੇ ਮਰਹੀਂ।"

ਹਾਂ ਜੀ ਵੇਖੋ ਕੇਹੀ ਸੁਨਹਿਰੀ ਛੰਦ ਦੀ ਚਾਲ ਹੈ ਤੇ ਵਿੱਚ ਨਾਮ ਦੀ ਹਿਰਨ-ਵੰਗੀ ਲਿਸ਼ਕ ਹੈ! ਗੁਰੂ ਮਹਾਰਾਜ ਜੀ ਦੀ ਬਾਣੀ ਵਿੱਚ ਇਹੋ ਤਾਂ ਵਾਧਾ ਹੈ, ਜਿਹੋ ਜਹੀ ਮਨ ਦੀ ਤਰੰਗ ਤੇਹੋ ਤੇਹੀ ਛੰਦ ਦੀ ਚਾਲ ਟੋਰ, ਤੇ ਛਾਲ! ਜਦ 'ਨਾਮ' ਉਪਰ ਬਾਣੀ ਆਉਂਦੀ ਹੈ ਤਾਂ ਰੁਮਕ ਰੁਮਕ, ਠੁਮਕ ਠੁਮਕ, ਸਹਿਜ-ਰਸ ਵਿੱਚ ਭਰਪੂਰ, ਮੋਰ ਵਾਂਙ ਪਾਇਲਾਂ ਪਾਕੇ ਟੁਰਦੀ ਹੈ:-

✓(੧) ਇਨ 'ਨਾਮ' ਬਿਨਾ ਨਹੀਂ ਕੋਟ ਬ੍ਰਿਤੀ।
ਇਮ ਬੇਦ ਉਚਾਰਤ ਸਾਰ ਸ੍ਰੁਤੀ।
ਜੋਊ ਵਾਰ ਚਸ ਕੇ ਰਸ ਹੈਂ।
ਤੇਊ ਭੂਲਨ ਕਾਲ ਫੰਧਾ ਰਸ ਹੈ।

✓(੨) ਬਿਨ ਭਗਤਿ ਸ਼ਕਤਿ ਨਹੀਂ ਪਰਤ ਪਾਨ।
ਬਹੁ ਕਰਤ ਹੋਮ ਅਰ ਜਗ ਦਾਨ।
ਬਿਨ ਏਕ 'ਨਾਮ' ਚਿੰਤ ਲੀਨ।
ਫੋਕਟੋ ਸਰਬ ਧਰਮਾ ਬਿਹੀਨ।

✓(੩) ਜੁਧ ਕੇ ਜਿਤਯਾ, ਰੰਗ ਭੂਮਕੇ ਭਵਯਾ।
ਭਾਰ ਭੂਮਕੇ ਮਿਟਯਾ ਨਾਥ ਤੀਨੋ ਲੋਕ ਗਾਈਐ।

---

†ਫਜ਼ੂਲ ਅੱਖਰੀ ਬਹਿਸ।

ਕਾਹੂ ਕੇ ਤਨਯਾ ਹੈ, ਨ ਮਯਾ ਜਾਕੇ ਭਯਾ ਕੋਊ।
ਛਊਨੀ ਹੂੰਕੇ ਛਯਾ ਛੋਡਿ ਕਾ ਸਿਓਂ ਪ੍ਰੀਤਿ ਲਾਈਐ।
ਸਾਧਨ ਸਧਯਾ ਧੂਤ, ਧਾਨੀ ਕੇ ਧੁਜਯਾ।
ਧੋਮ ਧਾਰਕੇ ਧਰਯਾ ਧਿਆਨ ਤਾ ਕੋ ਸਦਾ ਲਾਈਐ।
ਆਉ ਕੇ ਬਢਯਾ, ਏਕ 'ਨਾਮ' ਕੇ ਜਪਯਾ।
ਅਉਰ ਕਾਮਕੇ ਕਰਯਾ ਛੋਡ ਅਉਰ ਕੋ ਨ ਧਿਆਈਐ।

ਹਾਂ ਜੀ 'ਨਾਮ-ਰਸ' ਇਨ੍ਹਾਂ ਛੰਦਾਂ ਵਿੱਚ ਵੀ ਸਾਨੂੰ ਆਤਮ-ਹਿੰਡੋਲੇ ਵਾਲੇ ਮਿਠੜੇ ਝੂਕੋਲੇ ਮਾਰਦਾ ਪਤੀਤ ਹੁੰਦਾ ਹੈ। ਪਰ 'ਨਾਮ-ਰਸ' ਨੂੰ ਛੱਡੋ ਤੇ ਮਾਇਆ ਦੀ ਚੰਚਲਤਾ ਵੱਲ ਆਓ ਤਾਂ ਵੇਖੋ ਕੀਕਣ ਬਾਣੀ ਬੀਰ-ਰਸ ਵਿੱਚ ਆਕੇ ਗੱਜ ਦੀ ਹੈ ਤੇ ਜੰਗ ਦੀ ਸਾਰੀ ਸੀਨਰੀ, ਇਲਾਂ ਕਾਵਾਂ, ਰੱਤੂ-ਕਟ ਰੂੰ-ਡਜ਼ ਸਮੇਤ ਵਾਂਙ ਕੀਕਣ ਚੋ ਚੋ ਕੇ ਪਈ ਨਿਕਲਦੀ ਹੈ:—

"ਦਾਨੀ ਦੇਉ ਅਨਾਮੀ ਸੰਘਰੁ ਰਚਿਆ।
ਫੁਲ ਖਿੜੇ ਜਿਓਂ ਬਾਗੀਂ ਬਾਣੇ ਜੋਧਿਆਂ।
ਭੂਤਾਂ ਇੱਲੀਂ ਕਾਗੀਂ ਗੋਸ਼ਤ ਭਖਿਆ।
ਹੁੰਮੜ-ਧੁਮੜ ਜਾਂਗੀ ਘਤੀ ਸੂਰਿਆਂ।
ਸਟ ਪਈ ਨਗਾਰੇ ਦਲਾਂ ਮੁਕਾਬਲਾ।
ਦਿਤੇ ਦੇਉ ਭਗਾਈ ਮਿਲਕੇ ਰਾਕਸੀ.........
ਸਟ ਪਈ ਜਮਧਾਣੀ ਦਲਾਂ ਮੁਕਾਬਲਾ।
ਘੂਮਰ ਬਰਗਸਤਾਣੀ ਦਲ ਵਿਚ ਘੱਤੀਓ।
ਸਣੇ ਤੁਰਾ ਪਲਾਣੀ ਡਿਗਨ ਸੂਰਮੇ।
ਉਠਿ ਉਠਿ ਮੰਗਨ ਪਾਣੀ ਘਾਇਲ ਘੂਮਦੇ।

ਧੂਹਿ ਕ੍ਰਿਪਾਨਾਂ ਤਿਖੀਆਂ ਬਢ ਲਾਹਨਿ ਅੰਗਾਂ।
ਪਹਲਾਂ ਦਲਾਂ ਮਿਲੰਦਿਆਂ ਭੇੜਿ ਪਾਇਆ ਨਿਹੰਗਾਂ।
ਦੁਹਾਂ ਕੰਧਾਰਾਂ ਮੁਹਿਜੁੜੇ ਦਲ ਘੁਰੇ ਨਗਾਰੇ।
ਓਰੜ ਆਏ ਸੂਰਮੇ ਸਿਰਦਾਰ ਰਣਿਆਰੇ।
ਲੈਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ।
ਟੋਪ ਪਟੇਲਾਂ ਪਾਖਰਾਂ ਗਲਿ ਸੰਜ ਸਵਾਰੇ।
ਲੈਕੇ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ।
ਚੜ੍ਹੇ ਰਥੀ ਗਜ ਘੋੜਈ ਮਾਰ ਭੁੰਇ ਤੇ ਡਾਰੇ।
ਜਾਣ ਹਲਵਾਈ ਸੀਖ ਨਾਲ ਵਿਨ ਵੜੇ ਉਤਾਰੇ।

(ਚੰਡੀ ਦੀ ਵਾਰ)

ਯਾ ਜੇ ਹੋਰ ਤੀਰਾਂ ਦੀ ਬਹਾਰ, ਤੋਪਾਂ ਦੀ ਚੀਖ-ਪੁਕਾਰ ਜੋਧਿਆਂ ਦੀ ਭਬਕਾਰ ਪ੍ਰਤੱਖ ਅਪਣੀ ਕੰਨੀ ਸੁਣਨੀ ਹੋਵੇ ਤਾਂ 'ਮਧੁਭਾਰ-ਛੰਦ' ਦੀ ਚਾਲ ਵੇਖੋ:—

ਛੁਟਤ ਬਾਣ, ਝਮਕਤ ਕ੍ਰਿਪਾਨ।
ਸਾਰ ਪ੍ਰਹਾਰ, ਖੇਲਤ ਧਮਾਰ।੨੮।
ਬਾਹੈ ਨਿਸੰਗ, ਉਠੈ ਝੜੰਗ।
ਤੁਪਕ ਤੜਾਕ, ਉਠਤ ਕੜਾਕ।੩੦।

ਗੱਲ ਕੀ ਦਸ਼ਮੇਸ਼ ਪਿਤਾ ਜੀ ਦੀ ਬਾਣੀ ਵਿਚੋਂ ਉਹ ਰਸ ਚੋ ਚੋ ਕੇ ਟਪਕਦਾ ਹੈ ਜਿਹਾ ਕਿ ਵੇਲਾ ਯਾ ਵਕਤ ਕਵਤਾ ਵਿੱਚ ਪ੍ਰਗਟ ਹੋਇਆ ਹੋਇਆ ਹੈ। ਜੇ ਨਾਮ ਦੀ ਮਹਿਮਾਂ ਹੈ ਤਾਂ ਮਾਨੋ ਇਕ ਪੀਂਘ ਅਕਾਸ਼ ਵਿੱਚ ਪਈ ਹੈ ਜਿਸਦਾ ਇਕ ਸਿਰਾ ਤਾਂ ਸੱਤਵੇਂ ਆਕਾਸ਼ ਵਿਚ ਹੈ, ਤੇ ਦੂਜਾ ਮਾਤ ਲੋਕ ਦੇ ਪ੍ਰਾਣੀਆਂ ਨੂੰ ਹਿੰਡੋਲੇ ਦਾ ਰਸ ਦੇ ਰਿਹਾ ਹੈ। ਜੇ ਧਰਮ-ਯੁਧ

ਦਾ ਵਰਣਨ ਹੈ ਤਾਂ ਮਾਨੋਂ ਮਹਾਭਾਰਤ ਦਾ ਯੁਧ ਇਕ ਵਾਰੀ ਫਿਰ ਸਾਡੀਆਂ ਅੱਖਾਂ ਦੇ ਸਾਹਮਣੇ ਹੋ ਰਿਹਾ ਹੈ ਤੇ ਕ੍ਰਿਸ਼ਨ ਤੇ ਅਰਜਨ ਗੀਤਾ ਦੀ ਵਿਆਖਿਆ ਛਡ ਦਰਜੋਧਣ ਦੇ ਗਲੇ ਚੁਮਟੇ ਹੋਏ ਹਨ। ਤੇ ਜੇ ਅੰਤ (ਸੰਸਾਰ) ਤੇ ਬੇਅੰਤ (ਨਾਮ) ਨੂੰ ਛਡ ਕੇ ਹੋਰ ਪਰਾਂ ਜਾਣਾ ਹੋ, ਜਿੱਥੇ ਨੇਤ, ਨੇਤ' ਹੀ ਅਪੜਦਾ ਹੈ, ਤਾਂ ਵੇਖੋ ਬਾਣੀ ਵਿਚ ਕਿਹਾ ਕੁ ਅਲਖਤਾ ਵਾਲਾ ਹਿਲੂਣਾ ਹੈ:–

ਜ਼ਿਮੀਂ ਤੁਹੀ ਜ਼ਮਾਂ ਤੁਹੀ, ਮਕੀਂ ਤੁਹੀ ਮਕਾਂ ਤੁਹੀ ।੧੬।੬੬।
ਅਭੂ ਤੁਹੀ ਅਭੇ ਤੁਹੀ, ਅਛੂ ਤੁਹੀ ਅਛੇ ਤੁਹੀ ।੧੭।੬੭।
ਜਲਸ ਤੁਹੀ ਥਲਸ ਤੁਹੀ, ਨਦਸ ਤੁਹੀ ਮਤਸ ਤੁਹੀ ।੧੮।੬੮।
ਤੁਹੀ ਤੁਹੀ। ਤੁਹੀ ਤੁਹੀ, ਤੁਹੀ ਤੁਹੀ। ਤੁਹੀ ਤੁਹੀ ।੧੯।੬੯।
ਤੁਹੀ ਤੁਹੀ। ਤੁਹੀ ਤੁਹੀ, ਤੁਹੀ ਤੁਹੀ। ਤੁਹੀ ਤੁਹੀ ।੨੦।੭੦।

(੨)

ਇਸ ਉਪਰਲੇ ਭੂਮਕੀ-ਅੰਗ ਵਿੱਚ ਮੈਂ ਦਸਮੇਸ਼ ਪਿਤਾ ਜੀ ਦੀ ਆਪ-ਉਘੜੀ, ਆਪ-ਘੜੀ ਤਸਵੀਰ ਪਾਠਕਾਂ ਦੀ ਅੱਖਾਂ ਅੱਗੇ ਲਿਆਉਣ ਦੀ ਕੋਸ਼ਸ਼ ਕੀਤੀ ਹੈ। ਮਾਨੋ ਦੰਦਖੰਡ ਦੀ ਤਸਵੀਰ ਇੱਕ ਵਾਰੀ ਫਿਰ ਆਪਣੇ ਆਪ ਮੂੰਹੋ ਬੋਲ ਰਹੀ ਹੈ। ਪਰ ਅੱਜਕਲ ਕਲਯੁਗ ਦਾ ਘੁੱਪ ਹਨੇਰਾ ਫਿਰ ਛਾ ਗਿਆ ਹੈ, ਜਿਸ ਦਾ ਇਕ ਪ੍ਰਤੱਖ ਸਬੂਤ ਇਹ ਹੈ ਜੁ ਅੱਜ ਅਸੀਂ ਇਸ ਪਵਿੱਤ੍ਰ, ਬੀਰ ਰਸੀ ਬਾਣੀ ਤੋਂ ਬਿਲਕੁਲ ਹੀ ਵਾਂਜੇ ਜਾ ਰਹੇ ਹਾਂ। ਜੋ ਮੂੰਹ ਬੋਲਦੀ ਦੰਦਖੰਡੀ ਤਸਵੀਰ ਸੀ, ਅੱਜ ਅਸਾਂ ਆਪਣੀਆਂ ਅੰਗੀਠੀਆਂ ਉਪਰ ਰੱਖਕੇ ਉਪਰ ਝਿੱਲੀ ਪਾ ਛੱਡੀ ਹੈ, ਤਾਂ ਜੋ ਨਾ ਉਹ ਦਿੱਸੇ ਨਾ ਉਹ ਬੋਲੇ। ਕਈਆਂ ਨੇ ਅੰਗੀਠੀ ਤੋਂ ਚੁੱਕ ਕੇ ਅਲਮਾਰੀ ਵਿੱਚ ਰੱਖ ਛੱਡੀ ਹੈ ਤੇ

ਵੱਡਾ ਲੀਵਰ-ਵਾਲਾ ਜੰਦਰਾ ਮਾਰ ਛੱਡਿਆ ਹੈ, ਤਾਂ ਜੋ ਇਸ ਦੰਦਖੰਡੀ ਤਸਵੀਰ ਨੂੰ ਕੋਈ ਚੋਰ ਲੈ ਨਾ ਜਾਵੇ; ਪਰ ਇਸ ਦੰਦਖੰਡੀ ਮੂੰਹ ਬੋਲਦੀ ਤਸਵੀਰ ਦੇ ਮੂੰਹ ਅੱਗੇ ਉਨ੍ਹਾਂ ਨੇ ਝੱਪੇ ਲਾ ਛੱਡੇ ਹਨ। ਤੀਜੇ ਪ੍ਰਾਣੀ ਉਹ ਹਨ, ਜੋ ਅਲਮਾਰੀ ਵਿੱਚ ਵੀ ਇਸ ਨੂੰ ਜਗ੍ਹਾ ਨਹੀਂ ਦਿੰਦੇ। ਪਿਆਰੇ ਪਾਠਕੋ! ਇਹ ਝੂਠ ਨਹੀਂ ਸੱਚ ਹੈ; ਬੱਸ ਇਹੋ ਸਾਡੇ ਪੰਥ ਦੀ ਅੱਜ ਹਾਲਤ ਹੈ। ਉਹ ਦੰਦਖੰਡੀ-ਮੂੰਹ ਬੋਲਦੀ ਤਸਵੀਰ ਕੀ ਹੈ? ਇਹ ਹੈ ਦਸਮ-ਗ੍ਰੰਥ ਜਿਸ ਵਿੱਚੋਂ ਬੀਰ ਰਸ ਚੋ ਚੋ ਕੇ ਨਿਕਲ ਰਿਹਾ ਹੈ, ਮਾਨੋਂ (His Master's Voice) ਗ੍ਰਾਮੋਫੋਨ ਬਿਨ ਚਾਬੀ ਦੇ ਵੱਜ ਰਿਹਾ ਹੈ, ਪਰ ਅੱਜ ਅਸਾਂ ਰੀਕਾਰਡਾਂ ਨੂੰ ਯਾ ਤਾਂ ਤਾਲਾ ਲਾ ਛੱਡਿਆ ਹੈ ਯਾ ਭੰਨ ਹੀ ਛੱਡਿਆ ਹੈ। ਮੇਰਾ ਭਾਵ ਦਸਮ ਗ੍ਰੰਥ ਜੀ ਵੱਲੋਂ ਉੱਕੀ ਹੀ ਅਨਗਹਿਲੀ ਵੱਲ ਹੈ। ਇਸ ਦਾ ਇੱਕ ਪ੍ਰਤੱਖ ਨਤੀਜਾ ਇਹ ਹੋ ਰਿਹਾ ਹੈ ਜੁ ਸਾਡੇ ਵਿੱਚ ਫਿਰ ਬੁਧ-ਮਤ ਵਾਲੀ 'ਅਹਿੰਸਾ' ਆ ਰਹੀ ਹੈ, ਇਤਨੀ ਜ਼ੋਰਾਂ ਨਾਲ ਕਿ ਜੂੰ ਮਾਰਨ ਤੋਂ ਵੀ ਅਸੀਂ ਕਤਰਾਂਦੇ ਹਾਂ, ਤੇ ਝਟਕਾ ਕਰਕੇ ਖਾਣਾ, ਤੇ ਰਣਾਂ ਵਿੱਚ ਤਲਵਾਰ ਘਮਾਣਾ ਤਾਂ ਕਿਥੇ? ਮੈਂ ਲਲਕਾਰ ਕੇ ਆਖਦਾ ਹਾਂ, ਕਿ ਜਦ ਤੋੜੀ ਚੰਡੀ-ਦੀ-ਵਾਰ ਜਿੰਨ੍ਹੀ ਬੀਰ ਰਸ ਭਰੀ ਕਵਿਤਾ ਅਸੀਂ ਨਾ ਪੜ੍ਹਾਂ ਤੇ ਉਚਾਰਾਂਗੇ, ਤਦ ਤੋੜੀ ਅਸੀਂ ਫਿਰ ਉਸੇ ਟੋਏ ਵਿੱਚ ਜਾ ਪਵਾਂਗੇ ਜਿਸ ਵਿੱਚ ਬੁੱਧ ਨੇ ਸਾਨੂੰ ਸੁਟਿਆ ਸੀ, ਤੇ ਜਿਸ ਵਿੱਚ ਗਾਂਧੀ ਹੁਣ ਸਾਨੂੰ ਧੂਹ ੨ ਕੇ ਲੈ ਜਾ ਰਿਹਾ ਹੈ। ਅਸੀਂ ਹੱਡੀ-ਹੀਣ (Invertebrate) ਪ੍ਰਾਣੀ ਨਹੀਂ, ਅਸੀਂ, ਤਾਂ ਤਿਆਰ-ਬਰ-ਤਿਆਰ ਖਾਲਸੇ ਬਣਾਏ ਗਏ ਸਾਂ, ਜਿਨ੍ਹਾਂ

ਦਾ ਕੰਮ ਇਹ ਸੀ:—

"ਜਹਾਂ ਤਹਾਂ ਤੁਮ ਧਰਮ ਬਿਥਾਰੋ।
ਦੁਸ਼ਟ ਦੋਖੀਅਨ ਪਕਰ ਪਛਾਰੋ।
ਇਹੈ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ, ਸੰਤ ਉਬਾਰਨ।
ਦੁਸ਼ਟ ਸਭਿਨ ਕੋ ਮੂਲ ਉਪਾਰਨ।"

[ਬਚਿਤ੍ਰ ਨਾਟਕ]

ਮੇਰਾ ਭਾਵ ਇਹ ਨਹੀਂ ਜੋ ਅਸੀਂ ਬਿਨ ਸੋਚੇ ਸਮਝੇ ਤਲਵਾਰ ਚਲਾਉਣੀ ਯਾ ਖੁਜਾਂਣੀ ਹੈ। ਨਹੀਂ ਨਹੀਂ, ਵੇਲੇ ਸਿਰ, ਲੋੜ ਅਨਸਾਰ। ਪਰ ਅਜੀਂ ਉਸ ਟੋਏ ਵਿੱਚੋਂ ਨਿਕਲ ਆਏ ਹਾਂ ਜਿਸ ਵਿੱਚ ਬੁਧ ਤੇ ਜੈਨ ਮਤ ਵਾਲੇ ਸਨ, ਤੇ ਜਿਸ ਵਿੱਚ ਗਾਂਧੀ ਸਾਨੂੰ ਮੁੜ ਲੈ ਜਾ ਰਿਹਾ ਹੈ।

ਸੰਸਾਰ ਵਿੱਚ 'ਦੇਗ ਤੇਗ' ਦੋਵੇਂ ਚਲਣ, ਤਦ ਹੀ ਕੰਮ ਚਲਦਾ ਹੈ, ਨਹੀਂ ਤਾਂ ਗੱਡੀ ਦਾ ਇੱਕ ਪਈਆ ਟੁਟਣ ਨਾਲ ਗੱਡੀ ਟੁਰਨੋਂ ਰਹਿ ਜਾਂਦੀ ਹੈ। ਵੇਖੋ ਜਦ ਹਕੀਮ ਕੁਝ ਨਹੀਂ ਕਰ ਸਕਦਾ ਤਾਂ ਸਰਜਨ (Surgeon) ਅਪਣੇ ਨਸ਼ਤਰ ਨਾਲ ਮਾਸ ਨੂੰ ਚੀਰ ਕੇ ਵਿਚਿਓਂ ਮੋਤੀਆਂ-ਬਿੰਦ ਕਢਦਾ ਹੈ, ਤੇ ਕਢੇ ਵੀ ਕਿਉਂ ਨਾ? ਕਿਸੇ ਤਰ੍ਹਾਂ ਜਦ ਪ੍ਰਿਥਮੀ ਵਿੱਚ ਬਹੁ ਹੁਸੜ ਤੇ ਹੁੱਮ ਹੋ ਜਾਂਦੀ ਹੈ ਤਾਂ ਉਹ ਹਿਲ ਕੇ (Earthquake) ਜਗਤ-ਬ੍ਰਾਟ ਨਾਲ ਅਪਣਾ ਭਾਰ ਹਲਕਾ ਕਰਦੀ ਹੈ। ਸਾਡਾ ਸਰੀਰ ਵੀ ਜਦ ਬਹੁੰ ਪਤਲਾ ਪੈ ਜਾਵੇ ਤਾਂ ਬੁਖਾਰ ਦੁਆਰਾ ਅਪਣਾ ਜ਼ਹਿਰ ਉਗਲਦਾ ਹੈ। ਗੱਲ ਕੀ 'ਤੇਗ' (Violence) ਇਕ

ਕੁਦਰਤ ਦਾ ਮੰਨਿਆ ਪ੍ਰਮੰਨਿਆ ਅਸੂਲ ਹੈ, ਤੇ ਜੋ ਇਸ ਤੋਂ ਅੱਖ ਕਤਰਾਂਦੇ ਹਨ, ਉਹ ਮਾਨੋਂ ਕਾਣੇ ਹਨ !

ਦਸ਼ਮੇਸ਼ ਪਿਤਾ ਜੀ ਨੇ ਆਕੇ ਹਿੰਦੋਸਤਾਨ ਨੂੰ ਇਹੋ ਤਾਂ ਇਕ ਵੱਡਾ ਗੁਰਮੰਤਰ ਦਿਤਾ, ਕੀ ? ਉਨ੍ਹਾਂ ਨੇ ਦਸਿਆ ਜੁ ਤੁਸੀਂ ਸਾਰੇ ਸਾਧੂ ਸੰਤ ਹੀ ਬਣ ਬੈਠੇ ਤਾਂ ਜਗਤ ਦੀ ਕੌਣ ਰਖਵਾਲੀ ਕਰੇਗਾ। ਵੇਖੋ ਸਿਧਾਂ ਨੇ ਪ੍ਰਬਤਾਂ ਉਪਰ ਜਾਣ ਨਾਲ ਖੇਤੀ ਬਾੜੀ ਦਾ ਕੰਮ ਵੀ ਭਾਰਤ-ਵਰਸ਼ ਵਿੱਚੋਂ ਗਵਾਉਣ ਦੀ ਕੋਸ਼ਸ਼ ਕੀਤੀ ਸੀ। ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੇ ਹੁਕਮ ਕੀਤਾ ਸੀ ਜੁ ਘਰ ਵਿੱਚ ਰਹਿ ਬਹਿਕੇ ਤੇ ਪ੍ਰਲੋਕ ਦੀ ਕਮਾਈ ਕਰਨੀ ਹੈ। ਸੋ ਹੁਣ ਦਸਵੇਂ ਜਾਮੇ ਵਿੱਚ ਉਹ ਪਿਤਾ ਜੀ ਇਕ ਹੋਰ ਸਬਕ ਸਾਨੂੰ ਦੇਂਦੇ ਹਨ ਤੇ ਆਖਦੇ ਹਨ, ਜੁ ਬ੍ਰਾਹਮਣਾਂ ਵਾਂਙੂ ਤੁਸੀਂ 'ਮਾਸ-ਮਾਸ' ਹੀ ਕਰਕੇ ਨਾ ਪਏ ਡਰੋ, ਕਿਉਂਕਿ 'ਮਾਸ ਮਾਸ ਕਰ ਮੂਰਖ ਝਗੜੇ, ਗਿਆਨ ਧਿਆਨ ਨਹੀਂ ਸੂਝੇ।' ਹਾਂ ਜੀ ਦਸਮ ਜਾਮੇ ਵਿੱਚ ਸਾਨੂੰ ਉਹ ਖੋਲਕੇ ਦਸਦੇ ਹਨ:—

'ਛਤ੍ਰੀ ਕੋ ਪੂਤ ਹੌਂ *ਬਾਮਨ ਕੋ ਨਾਹੀਂ।
ਕੈ †ਤਪ ਆਵਤ ਹੈ ਜੁ ਕਰੋ।
ਅਰ ਔਰ ਜੰਜਾਲ ਜਿਤੋ ਗ੍ਰਿਹ ਕੋ।
ਤਿਹ ਤ੍ਯਾਗ ਕਹਾ ਚਿਤ ਤੋ ਮੈ ਧਰੋਂ ?
ਅਬ ‡ਰੀਝ ਕੈ ਦੇਹ ਵਹੈ ਹਮ ਕੋ।

*ਭਾਵ ਜੋ ਅਹਿੰਸਾ ਵਿੱਚ ਰੁੱਝਾ ਹੈ। †ਭਾਵ ਬੈਠਣ ਦੀ ਲੋੜ ਨਹੀਂ, ਟੁਰਦੇ ਫਿਰਦੇ ਹੀ ਸਿਮਰਣ ਕਰਨਾ ਹੈ, ਸਰੀਰ ਨੂੰ ਕਸ਼ਟ ਨਹੀਂ ਦੇਣਾ। ‡ਇਹ ਲਾਲਸਾ ਹੈ ਜੁ ਸਰੀਰ ਧਰਮ-ਯੁੱਧ ਵਿੱਚ ਸੁਫਲ ਹੋਵੇ।

ਜੋਊ ਹੋਂ ਬਿਨਤੀ ਕਰ ਜੋਰ ਕਰੋ।'
'ਜਬ ਆਵ ਕੀ ਔਧ ਨਿਦਾਨ ਬਨੈ।
ਅਤਿ ਹੀ ਰਣ ਮੈ ਤਬ §ਜੂਝ ਮਰੋ।' (੨੪੮੮)
ਧੰਨ ਜੀਓ ਤਿਹ ਕੋ ਜਗ ਮੈ।
ਮੁਖ ਤੇ ਹਰਿ, ਚਿਤ ਮੈ ਜੁਧ ਬਿਚਾਰੈ।
ਦੇਹ ਅਨਿਤ ਨ ਨਿਤ ਰਹੈ।
ਜਸ ਨਾਵ ਚੜ੍ਹੈ ਭਵ ਸਾਗਰ ਤਾਰੈ।
ਧੀਰਜ ਧਾਮ ਬਨਾਯ ਇਹੈ ਤਨ।
ਬੁਧਿ ਸੁ ਦੀਪਕ ਜਿਉਂ ਉਜਿਆਰੈ।
ਗਿਆਨਹਿ ਕੀ ‖ਬਢਨੀ ਮਨੋ ਹਾਥਲੈ।
¶ਕਾਤਰਤਾ ਕੁਤਵਾਰ ਬੁਹਾਰੈ (੨੪੯੧)
[ਕ੍ਰਿਸ਼ਨ ਅਵਤਾਰ]

ਜੋ ਵਰ ਓਹ ਅਕਾਲ ਪੁਰਖ ਜੀ ਤੋਂ ਇੱਥੇ ਕ੍ਰਿਸ਼ਨ ਅਵਤਾਰ ਵਰਣਨ ਵਿੱਚ ਮੰਗਦੇ ਹਨ, ਬਸ ਉਹੋ ਉਹ ਚੰਡੀ ਚਰਿਤ੍ਰ (੧) ਦੇ ਅੰਤ ਵਿੱਚ ਮੰਗਦੇ ਹਨ:—

॥ ਸਵੈਯਾ ॥

ਦੇਹਿ ਸਿਵਾ ਬਰ ਮੋਹਿ ਇਹੈ
ਸੁਭ ਕਰਮਨ ਤੇ ਕਬਹੂੰ ਨ ਟਰੋਂ।
ਨ ਡਰੋਂ ਅਰਿ ਸੋਂ ਜਬ ਜਾਇ ਲਰੋਂ
ਨਿਸਚੈ ਕਰ ਅਪਨੀ ਜੀਤ ਕਰੋਂ।

---

§ਲੜਾਈ। ‖ਗਿਆਨ ਦੀ ਕੈਂਚੀ ਨਾਲ ਦਿਲ।
¶ਬੁਜ਼ਦਿਲੀ (ਕਾਇਰਤਾ) ਕਟੇ।

ਅਰ ਸਿਖ ਹੋਂ ਅਪਨੇ ਹੀ ਮਨ ਕੋ
ਇਹ ਲਾਲਚ ਹੋ ਗੁਨ ਤਉ ਉਚਰੋਂ।
ਜਬ ਆਵ ਕੀ ਅਉਧ *ਨਿਦਾਨ ਬਨੈ
ਅਤਿ ਹੀ ਰਣ ਮੈ ਤਬ ਜੂਝ ਮਰੋਂ। [੨੩੧]

ਗੱਲ ਕੀ, ਸਾਰੀ ਬਾਣੀ ਵਿੱਚ ਇਹੋ ਰਸ ਪ੍ਰਗਟ ਹੈ, ਭਾਵੇਂ ਚੰਡੀ ਦੀ ਵਾਰ ਯਾ ਕੋਈ ਅਵਤਾਰ ਯਾ ਬਚਿੱਤ੍ਰ ਨਾਟਕ ਵਰਣਨ। ਵੇਖੋ ਬਚਿੱਤ੍ਰ ਨਾਟਕ ਵਿੱਚ ਵੀ ਇਹੋ ਰਸ ਟਪਕ ਟਪਕ ਪੈਂਦਾ ਹੈ:—

ਬਲੀ ਬੀਰ ਰੁਝੇ। ਸਮੂਹ ਸ਼ਸਤ੍ਰ ਜੁਝੇ।
ਲਗੇ ਧੀਰ ਧਕੈ। ਕ੍ਰਿਪਾਣੰ ਝਨਕੈ। ੩੦।
ਕੜਕੇ ਕ੍ਰਿਪਾਣੰ। ਝਣਕੇ ਕ੍ਰਿਪਾਣੰ।
ਕੜਾਕਾਰ ਛੁਟੈ। ਝਣਾਕਾਰ ਉਠੈ। ੪੦।
[ਬਚਿੱਤ੍ਰ ਨਾਟਕ]

ਇਸ ਖਈ-ਰੋਗ ਖਾਧੇ ਹਿੰਦੁਸਤਾਨ ਵਿੱਚ ਬੀਰ-ਰਸ ਭਰਣਾ ਦਸਮੇਸ਼ ਪਿਤਾ ਜੀ ਦਾ ਸਦ-ਜੀਵਣ ਜਾਗਦਾ ਮੋਜਜ਼ਾ (Miracle) ਹੈ ਤੇ ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਹੀ ਉਨ੍ਹਾਂ ਨੇ ਇੱਕ ਨਹੀਂ ਅਨੇਕਾਂ ਹੀ 'ਵਾਰਾਂ' ਰਚੀਆਂ ਸਨ। 'ਵਾਰਾਂ' ਸ਼ਬਦ ਸਾਡੀ ਭਾਸ਼ਾ ਵਿੱਚ ਉਨ੍ਹਾਂ ਬੀਰ ਰਸੀ ਕਵਿਤਾਵਾਂ ਲਈ ਹੈ ਜਿਸ ਵਿੱਚ ਦੋਹਾਂ ਪਾਸਿਆਂ ਦੀ ਲੜਾਈ ਹੋਵੇ। ਹੈਰਾਨਗੀ ਦੀ ਗੱਲ ਹੈ ਜ ਅੰਗ੍ਰੇਜ਼ੀ ਵਿੱਚ ਵੀ ਇਹ ਅੱਖਰ ਵਾਰ (War) ਹੂ ਬਹੂ ਉਸੇ ਹੀ ਅਰਥ ਵਿੱਚ ਆਇਆ, ਭਾਵੇਂ ਇਨ੍ਹਾਂ ਦੀ ਧਾਂਤੂ ਯਾ ਜੜ੍ਹ ਹੋਰ ਹੋਰ ਹੈ। ਗੁਰੂ ਗ੍ਰੰਥ ਜੀਉ ਵਿੱਚ ਇਹ

*ਅੰਤ।

ਪ੍ਰਤਖ ਤੌਰ ਤੇ ਪਤਾ ਨਹੀਂ ਲਗਦਾ ਜੁ 'ਵਾਰਾਂ' ਦਾ ਕੀ ਭਾਵ ਹੈ, ਜਿਹਾ ਕਿ 'ਆਸਾ-ਦੀ-ਵਾਰ'। ਪਰ ਉਥੇ ਵੀ ਦੈਵੀ-ਗੁਣਾਂ ਤੇ ਦੈਤ ਗੁਣਾਂ ਦੀ ਲੜਾਈ ਦਾ ਹੀ ਵਰਨਣ ਹੈ ਜਿਹਾ ਕਿ ਛੂਤ-ਛਾਤ ਦਾ ਹਾਲ, ਸੂਤਕ ਦਾ ਭੂਤ, ਇਤਿ ਆਦਿ। ਬਸ ਉਹੋ ਹੀ ਰਸ ਇਨ੍ਹਾਂ ਦਸਮੇਸ਼ ਜੀ ਦੀਆਂ ਵਾਰਾਂ ਵਿੱਚ ਹੈ, ਇਤਨਾ ਜੇ ਇਨ੍ਹਾਂ ਨੂੰ ਕੋਈ ਹੀਜੜਾ, ਹਡਹੀਣ, ਸੋਫੀ ਵੀ ਸੁਣੇ ਤਾਂ ਵੀ ਜਾਗ ਉਠਦਾ ਹੈ। ਸ੍ਰੀ ਗੁਰੂ ਮੁਖ ਵਾਕ ਹੈ:–

ਪੜ੍ਹੈ ਮੂੜ੍ਹ ਯਾਕੋ ਧਨੰ ਧਾਮ ਬਾਢੈ।
ਸੁਨੈ ਸੂਮ ਸੋਫੀ ਲਰੈ ਜੁਧ ਗਾਢੈ।

[ਚੰਡੀ ਚ੍ਰਿਤਰ ੨]

ਇੱਥੇ 'ਸੂਮ' ਤੇ 'ਸੋਫੀ' ਦਾ ਖਾਸ ਵਰਣਨ ਇਸ ਕਰਕੇ ਆਇਆ ਹੈ ਜੋ ਬਿਪਤਾ ਵੇਲੇ ਸੂਮ ਮੈਦਾਨ ਛਡਕੇ ਅਪਣੀ ਥੈਲੀ ਦੀ ਰਾਖੀ ਕਰਨ ਆ ਜਾਂਦਾ ਹੈ, ਤੇ ਸੂਫੀ ਮੁਸਲਮਾਨਾਂ ਵਿੱਚ ਉਹ ਫਿਰਕਾ ਹੈ ਜੋ ਭਾਵੇਂ ਹੋਰਾਂ ਗਲਾਂ ਵਿੱਚ ਤਾਂ ਪ੍ਰਬੀਨ ਹੈ, ਪਰ ਲੜਾਈ ਤੋਂ ਜੋਨੀਆਂ ਵਾਂਙ ਸੰਗਦੇ ਹਨ। ਗੁਰੂ ਮਹਾਰਾਜ ਇਸੇ ਕਰਕੇ ਦੱਸਦੇ ਹਨ ਜੋ ਇਨ੍ਹਾਂ ਦੀ ਰਗਾਂ ਵਿੱਚ ਵੀ ਲਹੂ ਕੁਦ ਪਵੇ ਜੁ ਉਹ ਇਨ੍ਹਾਂ ਵਾਰਾਂ ਨੂੰ ਪੜ੍ਹਨ। ਕ੍ਰਿਸ਼ਨਾ ਅਵਤਾਰ ਦੇ ਵੀ ਅੰਤ ਵਿੱਚ ਏਹੋ ਚੇਤਾਵਨੀ ਕਰਾਈ ਹੋਈ ਹੈ, ਜੁ ਸਾਡਾ ਫਰਜ਼ ਹੈ ਕਿ ਧਰਮ ਰਖਿਆ ਲਈ ਯੁਧ ਕਰੀਏ, ਤਲਵਾਰ ਘੁਕਾਈਏ, ਬੰਦੂਕ ਚਲਾਈਏ, ਤੇ ਤੋਪ ਵਾਹੀਏ:–

ਦਸਮ ਕਥਾ ਭਗੌਤ ਕੀ
ਭਾਖਾ ਕਰੀ ਬਨਾਇ ।

ਅਵਰ ਬਾਸਨਾ ਨਾਹ ਪ੍ਰਭ
ਧਰਮ-ਜੁੱਧ ਕੇ ਚਾਇ ।

ਗਲ ਕੀ ਖਾਲਸਾ-ਪੰਥ ਚੁਪ-ਚਪੀਤ ਗ੍ਰੋਕਰਾਂ (Quietist Quakers) ਦਾ ਫਿਰਕਾ ਨਹੀਂ ਜਿਨ੍ਹਾਂ ਦੇ ਖਿਆਲ ਵਿੱਚ ਲੜਨਾ ਪਾਪ ਹੈ, ਨਹੀਂ ਸਗੋਂ ਖਾਲਸੇ ਦੀ ਇਕ ਤਾਰੀਫ਼ ਇਹ ਹੈ ਜੁ ਓਹ ਨਿਤ ਧਰਮ-ਜੁਧ ਲਈ ਤਿਆਰ-ਬਰ-ਤਿਆਰ ਹੋਵੇ:-

"ਖਾਲਸਾ ਸੋ ਜੁ ਕਰੇ ਨਿਤ ਜੰਗ" ✓

(੩)

ਕਈ ਸਜਣ ਆਖਣਗੇ ਜੁ ਦਸਮ ਗ੍ਰੰਥ ਤਾਂ ਅਸੀਂ ਪੜ੍ਹਨ ਲਈ ਤਿਆਰ ਹਾਂ, ਪਰ ਸਾਡੇ ਤਿੰਨ ਸ਼ੰਕੇ ਹਨ ਜੁ ਪਹਿਲਾਂ ਮਿਟਾਣੇ ਚਾਹੀਦੇ ਹਨ। ਉਹ ਕੀ ਹਨ ? ਉਤਰ ਹੈ:-

(੧) ਕੀ ਦਸਮੇਸ਼ ਪਿਤਾ ਜੀ ਨੇ ਉਹੋ 'ਅੰਮ੍ਰਿਤ' ਪਿਲਾਇਆ ਜੁ ਬਾਕੀ ਨੌਂ ਗੁਰਾਂ ਨੇ ਪਿਲਾਇਆ ਸੀ, ਯਾ ਹੋਰ ?

(੨) ਦੂਜਾ ਇਹ ਜੁ ਦਸਮ ਗ੍ਰੰਥ ਵਿੱਚ "ਸ੍ਰੀ ਭਗਉਤੀ ਜੀ ਸਹਾਇ।" ਮੁੜ ਮੁੜ ਆਉਂਦਾ ਹੈ; ਇੱਥੇ 'ਭਗਉਤੀ' ਦਾ ਕੀ ਭਾਵ ਹੈ ? ਕੀ ਗੁਰਾਂ ਨੇ 'ਦੇਵੀ' ਪੂਜੀ ਸੀ ਦਾ ਆਵਾਹਣ ਕੀਤਾ ਸੀ ?

(੩) ਜਦ ਗੁਰੂ ਮਹਾਰਾਜ ਅਕਾਲ-ਪੁਰਖ ਨੂੰ ਮੰਨਦੇ ਹਨ ਜਿਸ ਦੀ ਉਪਮਾ 'ਅਕਾਲ ਉਸਤਤ' ਵਿਚ ਹੈ, ਫਿਰ ਕ੍ਰਿਸ਼ਨ ਅਵਤਾਰ ਤੇ ਰਾਮ ਅਵਤਾਰ ਅਤੇ ਹੋਰ ੨੪ ਅਵਤਾਰਾਂ ਦਾ ਹਾਲ ਕਿਉਂ ਦਿੱਤਾ ਗਿਆ ਹੈ ?

ਇਹ ਤਿੰਨ ਸ਼ੰਕੇ ਅੱਜ ਕਲ ਪੰਥ ਵਿੱਚ ਬੜੇ ਜ਼ੋਰ ਸ਼ੋਰ

ਨਾਲ ਪਏ ਹਨ, ਤੇ ਅਪਣੀ ਜ਼ਹਿਰ ਦਿਨ ਬਦਿਨ ਫੈਲਾ ਰਹੇ ਹਨ । ਇਸ ਕਰਕੇ ਇਹ ਟ੍ਰੈਕਟ ਮਾਨੋ ਇਕ ਕਿਸਮ ਦੀ ਕੁੰਜੀ ਹੈ ਜੁ ਸਾਡਿਆਂ ਸ਼ੰਕਿਆਂ ਨੂੰ ਦੂਰ ਕਰਕੇ ਦਸਮ ਗ੍ਰੰਥ ਦਾ ਖ਼ਜ਼ਾਨਾ ਸਾਡੇ ਅਗੇ ਖੋਲਕੇ ਰਖੇਗੀ । ਕੁੰਜੀ ਬਿਨਾਂ ਜੰਦਰਾ ਨਹੀਂ ਖੁਲ ਸਕਦਾ, ਹੁਣ ਇਕ ਨਹੀਂ ਤਿਨ ਉਪ੍ਰੋਕਤ ਗਿਣੇ ਜੰਦਰੇ ਇਸ ਗ੍ਰੰਥ ਨੂੰ ਲਗੇ ਹਨ । ਸੋ ਪਹਿਲੋਂ ਜੰਦਰਿਆਂ ਦਾ ਖੋਲਣਾ ਜ਼ਰੂਰੀ ਹੈ । ਆਓ ਹਰ ਇਕ ਪ੍ਰਸ਼ਨ ਨੂੰ ਭਿੰਨ ਭਿੰਨ ਕਰਾਕੇ ਲਈਏ ਤੇ ਵਿਚਾਰ ਦੇ ਤੇਲ ਨਾਲ ਕੁੰਜੀ ਨੂੰ ਵਰਤੀਏ । ਵੇਖੋ ਫਿਰ ਉਤਰ ਸਾਨੂੰ ਅਪਣੇ ਆਪ ਦਸਮ ਗ੍ਰੰਥ ਤੋਂ ਹੀ ਲਭ ਜਾਵੇਗਾ ।

(੪)

ਪਹਿਲਾ ਪ੍ਰਸ਼ਨ ਤਾਂ 'ਅੰਮ੍ਰਿਤ' ਦਾ ਹੈ । ਸਾਨੂੰ ਪਤਾ ਹੀ ਹੈ ਜੁ ਸ੍ਰੀ ਜਪੁਜੀ ਸਾਹਿਬ ਵਿਚ ਅਖੀਰਲੀ ਪਉੜੀ 'ਘੜੀਐ ਸਬਦੁ ਸਚੀ ਟਕਸਾਲ' ਵਿੱਚ ਸਬਦ (ਨਾਮ=Logos) ਨੂੰ ਅੰਮ੍ਰਿਤ ਕਰਕੇ ਆਖਿਆ ਹੈ, ਤੇ ਆਨੰਦ-ਸਾਹਿਬ ਵਿੱਚ ਵੀ ਇਹੋ ਅੰਮ੍ਰਿਤ ਕਰਕੇ ਵਰਤਿਆ ਹੈ । ਸ੍ਰੀ ਦਰਬਾਰ ਸਾਹਿਬ ਵਿੱਚ ਵੀ ਮੁੜ ਮੁੜਕੇ ਏਹੋ ਆਇਆ ਹੈ: 'ਬਿਨ ਸਬਦੈ ਨਾਮੁ ਨਾ ਪਾਵੈ ਕੋਈ' ਭਾਵ ਜਦ ਤੋੜੀ ਉਸ ਅਗਮ-ਸ਼ਬਦ ਦੀ ਲਖਤ੍ਹਾ ਨਾ ਹੋਵੇ ਜੋ ਸਾਡੇ ਰੋਮ ਰੋਮ ਵਿੱਚੋਂ ਸਿਮਰਣ ਦੇ ਪ੍ਰਕ ਹੋਣ ਉਪਰ ਚੋਂਦਾਂ ਹੈ, ਤਦ ਤੋੜੀ 'ਨਾਮ' ਜੁ ਵਾਹਿਗੁਰੂ ਜੀ ਨਾਲ ਮੇਲਣ ਵਾਲਾ ਹੈ, ਉਹ ਨਹੀਂ ਲਭਦਾ । ਹੁਣ ਅਸਾਂ ਦਸਮ ਗ੍ਰੰਥ ਵਿੱਚ ਦੇਖਣਾ ਹੈ ਜੁ 'ਨਾਮ' (ਅੰਮ੍ਰਿਤ) ਬਾਬਤ ਦਸ਼ਮੇਸ਼ ਪਿਤਾ ਜੀ ਕੀ ਫਰਮਾਉਂਦੇ ਹਨ । ਦਸਮ-ਗ੍ਰੰਥ ਦੇ ਵੀ ਦੋ ਤਿਨ

ਹਿਸੇ (੧) ਇਕ ਤਾਂ ਵਾਰਤਿਕ, ਜਿਹਾ ਕਿ ੨੪ ਅਵਤਾਰਾਂ ਦੀ ਤ੍ਰਿਆ ਚਰਿਤ੍ਰ ਕਥਾ (੨) ਵਾਰਾਂ। ਜਿਨ੍ਹਾਂ ਵਿੱਚ ਅਸੁਰੀ ਸੰਪ੍ਰਦਾ ਦੀ ਦੈਵੀ ਸੰਪ੍ਰਦਾ ਨਾਲ ਲੜਾਈ ਯੁਧ ਦੇ ਤਰੀਕੇ ਉਪਰ ਦਰਸਾਈ ਹੈ ਤੇ (੩) ਤੀਜਾ ਸ੍ਰੀ ਦਰਬਾਰ ਸਾਹਿਬ ਵਰਗੇ ਸ਼ਬਦ ਜੋ ਰਾਮਕਲੀ ਰਾਗ ਵਿੱਚ ਹਨ। ਇਨ੍ਹਾਂ ਸ਼ਬਦਾਂ ਵਿੱਚ ਦਸ਼ਮੇਸ਼ ਪਿਤਾ ਜੀ ਨੇ 'ਨਾਮ' ਤੇ 'ਜੋਗ' ਉਪਰ ਪੂਰਾ ਪੂਰਾ ਚਾਨਣਾ ਪਾਇਆ ਹੈ, ਤੇ ਇਨ੍ਹਾਂ ਹੀ ਸ਼ਬਦਾਂ ਨੂੰ ਦਸਮ-ਗ੍ਰੰਥ ਦਾ ਤੱਤ ਸਮਝਣਾ ਚਾਹੀਦਾ ਹੈ। ਵੇਖੋ ਸਚੇ ਜੋਗ ਉਪਰ ਉਨ੍ਹਾਂ ਦਾ ਕੀ ਉਪਦੇਸ਼ ਹੈ:—

ਰਾਮਕਲੀ ਪਾਤਸ਼ਾਹੀ ੧੦ ॥

✓ ਰੇ ਮਨ ਏਹ ਬਿਧਿ ਜੋਗ ਕਮਾਓ।
ਸਿੰਙੀ ਸਾਚ ਅਕਪਟ ਕੰਠਲਾ
ਧਿਆਨ ਬਿਭੂਤ ਚੜ੍ਹਾਓ । ਰਹਾਉ।
ਤਾਤੀ ਗਹੁ-ਆਤਮ ਬਸ ਕਰਕੀ,
ਭਿਛਾ 'ਨਾਮ'-ਅਧਾਰੰ ।
ਬਾਜੇ ਪਰਮ-ਤਾਰ ਤੱਤ ਹਰਿ ਕੋ,
ਉਪਜੈ ਰਾਗ ਰਸਾਰੰ । ੧ ।
ਉਘਟੈ ਤਾਨ ਤਰੰਗ ਰੰਗ ਅਤਿ
ਗਿਆਨ ਗੀਤ ਬੰਧਾਨੰ ।
ਚਕਿ ਚਕਿ ਰਹੇ ਦੇਵ ਦਾਨਵ ਮੁਨਿ
ਛਕਿ, ਛਕਿ ਬਿਯੋਮ ਬਿਵਾਨੰ । ੨ ।
ਆਤਮ ਉਪਦੇਸ਼ ਭੇਸ ਸੰਜਮ ਕੋ
ਜਾਪ ਸੁ 'ਅਜਪਾ' ਜਾਪੇ ।

ਸਦਾ ਰਹੈ ਕੰਚਨ ਸੀ ਕਾਇਆਂ
ਕਾਲ ਨ ਕਬਹੂੰ ਬਿਆਪੈ ।੩।੨।

ਇਸ ਸ਼ਬਦ ਨੂੰ ਪੜ੍ਹੋ ਤੇ ਕੰਠ ਕਰ ਲਵੋ, ਕਿਉਂਕਿ ਇਸ ਵਿੱਚ ਉਸ ਅੰਮ੍ਰਿਤ ਦਾ ਰਸ ਭਰਿਆ ਹੈ ਜਿਸ ਨੂੰ ਦਸਮੇਸ਼ ਪਿਤਾ ਜੀ ਦਸਦੇ ਹਨ ਜ ਦੇਵ ਦਾਨਵ 'ਚਕਿ ਚਕਿ' ਭਾਵ ਸਦਾ ਚਖਦੇ ਹਨ, ਤੇ ਅਪਣੇ ਅਰਸ਼ੀ ਬਿਬਾਣਾਂ ਉਪਰ ਬੈਠਕੇ ਦੇਵਤਾ-ਗਣ ਪੀਂਦੇ ਹਨ; 'ਛਕਿ ਛਕਿ ਬਿਯੋਮ ਬਿਵਾਨੰ'। ਉਹ ਕੇਹੜਾ ਅੰਮ੍ਰਿਤ ਹੈ ? ਉੱਤਰ ਹੈ 'ਸ਼ਬਦ' ਦੀ ਉਹ ਮਿੱਠੜੀ ਝੁਨਕਾਰ ਜੋ ਆਤਮਾ ਰੂਪੀ ਤੰਤੀ ਤੋਂ ਨਿਕਲਦੀ ਹੈ ( ਬਾਜੇ ਪਰਮ-ਤਾਰ ਤੱਤ ਹਰਿ ਕੋ ) ਤੇ ਜਿਸ 'ਤਾਰ' ਤੋਂ ਇੱਕ ਅਨੂਪਮ ਰਾਗ ਉਠਦਾ ਹੈ ਜੁ ਮਨ ਨੂੰ ਖਿੱਚਕੇ ਉਨਮਨ ਰਸ ਵਿੱਚ ਲੈ ਜਾਂਦਾ ਹੈ, ਜਿਸਨੂੰ ਦਸਮੇਸ਼ ਪਿਤਾ 'ਰਾਗੰ ਰਸਾਰੰ' ਭਾਵ ਰਸ-ਭਰਿਆ ਰਾਗ ਆਖਦੇ ਹਨ। ਤਾਂ ਪਤਾ ਲਗਾ ਜੁ ਨਾਮ= ਅੰਮ੍ਰਿਤ=(Logos) ਉਹੋ ਹੈ ਜੁ ਆਦਿ ਗ੍ਰੰਥ ਵਿੱਚ ਵਡਿਆਇਆ ਤੇ ਦਰਸਾਇਆ ਗਿਆ ਹੈ, ਫਰਕ ਰਤਾ ਕੁ ਵੀ ਨਹੀਂ।

ਆਓ, ਹੁਣ ਅਗੇ ਟੁਰ ਕੇ ਵੇਖੀਏ ਜੁ ਦਸਮੇਸ਼ ਪਿਤਾ ਜੀ ਇਸਨੂੰ ਹੋਰ ਕੀ ਆਖਦੇ ਹਨ ? ਇੱਕ ਤਾਂ ਇਸੇ ਨੂੰ 'ਅਜਪਾ' ਕਰਕੇ ਆਖਿਆ ਹੈ, ਕਿਉਂਕਿ ਇਹ ਰੋਮ ਰੋਮ ਵਿੱਚ ਹੁੰਦਾ ਹੈ, ਫਿਰ ਜਿਹਵਾ ਦੇ ਹਿਲਾਣ ਦੀ ਲੋੜ ( 'ਜਾਪ ਸੁ ਅਜਪਾ ਜਾਪੈ )। ਤੇ ਇਸੇ 'ਨਾਮ' ਨੂੰ ਫਿਰ ਗਿਆਨ ਦਾ ਮੰਬਾ ਕਰਕੇ ਲਿਖਿਆ ਹੈ ਕਿਉਂਕਿ ਇਸ ਵਿਚ ਨਿਜ-ਪ੍ਰਕਾਸ਼ ਹੈ ਜੁ ਅਪਣੇ ਆਪ ਉਠਦਾ, ਉਘਰਦਾ ਹੈ ( ਉਘਟੈ ਤਾਨ ਤਰੰਗ ਰੰਗ ਅਤਿ ਗਿਆਨ ਗੀਤ ਬੰਧਾਨੰ )।

ਇਸ ਅਵਸਥਾ ਨੂੰ ਅਪੜਨ ਲਈ ਅਸਾਂ ਵੇਖਣਾ ਹੈ ਜੁ ਦਸਮੇਸ਼ ਪਿਤਾ ਜੀ ਕੀ ਮਾਰਗ ਦਸਦੇ ਹਨ, ਕੀ ਸਿਮਰਨ ਉਪਰ ਜ਼ੋਰ ਦੇਂਦੇ ਹਨ ਕਿ ਨਹੀਂ ? ਉਤਰ ਹੈ ਦੂਜੇ ਰਾਮਕਲੀ ਰਾਗ ਵਿੱਚ ?:—

✓"ਸੰਗ੍ਰਹ ਕਰੇ ਸਦਾ ਸਿਮਰਨ ਕਉ, ਪਰਮ-ਪਾਪ ਤਜ ਭਾਗੋ।"

ਭਾਵ ਜੁ ਤੁਸੀਂ ਸਿਮਰਨ ਨੂੰ: "ਊਠਤ ਬੈਠਤ ਸੋਵਤ ਜਾਗਤ ਇਹ ਮਨ ਤੁਝੈ ਚਿਤਾਰੈ" ਵਾਲੇ ਪੰਥ ਨੂੰ ਫੜੋਗੇ ਤਾਂ ਤੁਸੀਂ ਹਉਮੈ ਰੂਪੀ ਪਰਮ-ਪਾਪ (Primal-Sin) ਤੋਂ ਆਪ ਪਾਰ ਤਰ ਜਾਵੋਗੇ। ਫਿਰ ਹੋਰ ਸੰਜਮ 'ਜੋਗ' ਭਾਵ ਵਾਹਿਗੁਰੂ ਨਾਲ ਜੁੜਨ ਵਾਲਾ ਇਸ ਸ਼ਬਦ ਵਿੱਚ ਖੋਲਕੇ ਦਸਿਆ ਹੈ:—

✓'ਰੇ ਮਨ ਐਸੋ ਕਰ ਸੰਨਿਯਾਸਾ।
ਬਨ ਸੇ ਸਦਨ ਸਬੈ ਕਰ ਸਮਝਹੁ।
ਮਨ ਹੀ ਮਾਹਿ ਉਦਾਸਾ ।੧। ਰਹਾਉ।
ਜਤ ਕੀ ਜਟਾ ਜੋਗ ਕੋ ਮਜਨ।
ਨੇਮ ਕੇ ਨਖਨ ਬਢਾਓ।
ਗਿਆਨ ਗੁਰੂ 'ਆਤਮ' ਉਪਦੇਸਹ।
'ਨਾਮ' ਬਿਭੂਤ ਲਗਾਓ।
ਅਲਪ ਅਹਾਰ ਸੁਲਪ ਸੀ ਨਿਦ੍ਰਾ।
ਦਇਆ ਛਿਮਾ ਤਨ ਪ੍ਰੀਤਿ।
ਸੀਲ ਸੰਤੋਖ ਸਦਾ ਨਿਰਬਾਹਿਬੋ।
ਹ੍ਵੈਬੋ ਤ੍ਰਿਗੁਨ ਅਤੀਤ ।੨।
ਕਾਮ ਕ੍ਰੋਧ ਹੰਕਾਰ ਲੋਭ ਹਠ।
ਮੋਹ ਨ ਮਨ ਸਿਓਂ ਲਿਆਵੈ।

ਤਬ ਹੀ 'ਆਤਮ-ਤਤ' ਕੋ ਦਰਸੈ।
ਪਰਮ-ਪੁਰਖ ਕਹ ਪਾਵੈ। ੩। ੧।'

ਭਾਵ ਜੇ 'ਆਤਮ-ਤੱਤ' ਦੇ ਦਰਸ਼ਨ ਕਰਨੇ ਹਨ ਤਾਂ ਅਸੁਰੀ ਗੁਣ ਕੱਢਕੇ ਦੈਵੀ ਗੁਣਾਂ ਨੂੰ ਅੰਦਰ ਜਗਾ ਦੇਤੁ, ਤੇ ਥੋੜਾ ਖਾਣਾ ਥੋੜਾ ਸੌਣਾ (ਅਲਪ ਅਹਾਰ ਸੁਲਪ ਸੀ ਨਿਦ੍ਰਾ) ਵਾਲਾ ਵਤੀਰਾ, ਸਿਮਰਨ ਵਿੱਚ ਜਾਗਣ ਵਾਲਾ ਫੜੇ। ਤਾਂ ਪਤਾ ਲਗਾ ਜੁ ਦਸ਼ਮੇਸ਼ ਪਿਤਾ ਜੀ ਦਾ ਵੀ 'ਨਾਮ' ਬਾਬਤ ਉਪਦੇਸ਼ ਉਹੀ ਹੈ ਜ ਆਦਿ ਗ੍ਰੰਥ ਵਿੱਚ ਹੈ, ਫਰਕ ਰਤਾ ਭਰ ਵੀ ਨਹੀਂ

ਹੁਣ ਅਸਾਂ 'ਖੰਡੇ ਦੇ ਅੰਮ੍ਰਿਤ' ਵਲ ਆਉਣਾ ਹੈ ਇਹ ਅਤਿ ਜ਼ਰੂਰੀ ਹੈ, ਤੇ ਸਿੱਖੀ ਦਾ ਇਹੋ ਦਰਵਾਜ਼ਾ ਹੈ। ਇਸ ਬਿਨਾ ਸਾਡੇ ਦਿਲਾਂ ਵਿੱਚ ਕਾਇਰਤਾ, ਬੁਜ਼ਦਿਲੀ ਤੇ ਸੂਮ-ਪੁਣਾ ਭਰਿਆ ਰਹੇਗਾ। ਦਸਮ ਪਿਤਾ ਜੀ ਦੇ ਖੰਡੇ ਦੇ ਅੰਮ੍ਰਿਤ ਵਿੱਚ ਉਹ ਬਲ ਹੈ ਜੋ ਚਿੜੀਆਂ ਨੂੰ ਬਾਜ਼ਾਂ ਨਾਲ ਲੜਾਏ, ਗਿਦੜਾਂ ਨੂੰ ਸ਼ੀਹਾਂ ਨਾਲ ਲੜਾਏ ਤੇ ਲੋਕ ਪ੍ਰਲੋਕ ਵਿੱਚ ਸਾਡੀ ਰਖਿਆ ਕਰੇ। ਹਾਂ ਜੀ, ਇਹ ਖੰਡੇ ਦਾ ਅੰਮ੍ਰਿਤ ਖਾਲਸੇ ਦੀ ਜੀਵਨ ਗੁੜ੍ਹਤੀ ਹੈ। ਪਰ ਇਸ ਦਾ ਭਾਵ ਇਹ ਨਹੀਂ ਜ ਇਹ ਅੰਮ੍ਰਿਤ ਛੱਕਕੇ ਅਸਾਂ ਸਿਮਰਣ ਨੂੰ ਛੱਡ ਦੇਣਾ ਹੈ, ਕਿਉਂਕਿ ਜੋ ਪੰਜ ਬਾਣੀਆਂ ਅੰਮ੍ਰਿਤ ਛੱਕਣ ਵੇਲੇ ਚੇਤੇ ਕਰਾਈਆਂ ਜਾਂਦੀਆਂ ਹਨ ਯਥਾ ਜਪ ਸਾਹਿਬ, ਜਾਪ ਸਾਹਿਬ, ਸੁਖਮਨੀ ਸਾਹਿਬ ਇਤਿ ਆਦਿ। ਇਨ੍ਹਾਂ ਬਾਣੀਆਂ ਵਿੱਚ 'ਜਪ' ਭਾਵ ਸਿਮਰਣ ਉਪਰ ਹੀ ਤਾਂ ਜ਼ੋਰ ਹੈ, ਇਸੇ ਕਰਕੇ ਬਾਣੀਆਂ ਦਾ ਵੀ ਸਿਰਲੇਖ 'ਜਪ' ਯਾ 'ਜਾਪ' ਰਖਿਆ ਹੈ, ਤੇ ਸੁਖਮਨੀ ਸਾਹਿਬ ਵਿੱਚ ਵੀ ਮੁੱਢਲੀ ਅਸਟਪਦੀ ਵਿੱਚ 'ਸਿਮਰਉ ਸਿਮਰਿ

ਸਿਮਰਿ ਸੁਖ ਪਾਵੈ' ਵਾਲਾ ਨੁਸਖਾ ਘੋਖ ਕੇ ਦਸਿਆ ਹੈ। ਭਾਵ ਇਹ ਜੁ ਖੰਡੇ ਦਾ ਅੰਮ੍ਰਿਤ ਗੁਰਸਿੱਖੀ ਦਾ ਸਚਾ ਤੇ ਸੁੱਚਾ ਅਰੰਭ ਹੈ, ਪਰ ਸਿਮਰਨ ਅਗੋਂ ਪੰਥ, ਵਾਟ, ਰਸਤਾ ਹੈ ਜੁ ਅਸਾਂ ਇਨ੍ਹਾਂ ਟੰਗਾਂ ਨਾਲ ਨਹੀਂ, ਸਿਮਰਣ ਦੀਆਂ ਟੰਗਾਂ ਨਾਲ ਤੈ ਕਰਨਾ ਹੈ। ਜਦ ਕਿ ਅਸੀਂ ਉਸ ਨਿਸ਼ਾਨੇ ਉਪਰ ਅੱਪੜ ਜਾਵਾਂਗੇ ਤਦ ਸਾਡੇ ਸਰੀਰ ਨਾਲ 'ਨਾਮ ਦੇ ਫੰਗ' ਲਗ ਉਡਾਰੀਆਂ, ਮਾਰ ਆਵਾਂਗੇ। ਉਹ 'ਨਾਮ' ਬੁਝੀ ਹੋਈ ਜੋਤ ਨਹੀਂ, ਜਾਗਦੀ-ਜੋਤ ਹੈ, ਜਦ ਤੋੜੀ ਉਹ ਅਟੁਟ-ਜੋਤ ਸਾਡੇ ਅੰਦਰ ਨਾ ਜਾਗੇ ਤਦ ਤੋੜੀ ਅਸੀਂ ਖਾਲਸ ਨਹੀਂ ਨਾ-ਖਾਲਸ ਹਾਂ ਯਥਾ ਸ੍ਰੀ ਮੁਖ ਵਾਕ:—

*'ਜਾਗਤ ਜੋਤਿ' ਜਪੈ †ਨਿਸ ਬਾਸਰ,
ਏਕ ਬਿਨਾ ਮਨ ਨੈਕ ਨਾ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ,
ਬ੍ਰਤ ਗੋਰ ਮੜ੍ਹੀ, ਮਟ ਭੂਲ ਨ ਮਾਨੈ।
ਤੀਰਥ ਦਾਨ, ਦਯਾ, ਤਪ, ਸੰਯਮ,
ਏਕ ਬਿਨਾ ਨਹਿ ਏਕ ਪਛਾਨੈ।
*'ਪੂਰਨ-ਜੋਤ' ਜਗੈ ਘਟ ਮੈ,
ਤਬ 'ਖਾਲਸਾ' §ਤਾਹਿ ‖ ਨਖਾਲਸ ਜਾਨੈ।

[ਤੇਤੀ ਸਵੈਯੇ ੧]

*ਨਾਮ ਵਾਲੀ ਅਟੁਟ-ਜੋਤ। ਭਾਵ ਅਟੁਟ ਸਬਦ ਰੋਮ ਰੋਮ ਵਿੱਚੋਂ ਚੋਵੇ ਤੇ ਅਲਖ ਨੂੰ ਇੰਝ ਲਖੇ। †ਰਾਤ ਦਿਨ। §ਵਰਨਾ ਨਹੀਂ ਤਾਂ। ‖ਨਾ-ਖਾਲਸ, ਜੇ ਅੰਦਰ ਜੋਤ ਨਹੀਂ ਜਗੀ।

ਤਾਂ ਨਿਸਚਾ ਹੋਇਆ ਜੁ ਦਸਮ ਪਿਤਾ ਜੀ ਨੇ ਵੀ ਉਹੋ ਉਪਦੇਸ਼ 'ਨਾਮ' ਦਾ 'ਸ਼ਬਦ' ਦਾ ਹੀ ਅਪਣੇ ਗੁਰਸਿੱਖਾਂ ਨੂੰ ਕੀਤਾ ਹੈ। ਖੰਡੇ ਦਾ ਅੰਮ੍ਰਿਤ ਸਾਡੀ ਨੀਂਹ ਹੈ, ਪਰ ਪਉੜੀ ਉਪਰ ਸਿਮਰਨ ਦੀ ਹੈ (ਜਪ-ਜਾਪ ਸਾਹਿਬ ਵਾਲੀ), ਇਸ ਪਉੜੀ ਤੇ ਚੜ੍ਹਦਿਆਂ ਚੜ੍ਹਦਿਆਂ ਉਸ ਸਚਖੰਡ ਨੂੰ ਜਾ ਚੜ੍ਹਨਾ ਹੈ, ਤਦ ਅਦਿਸ਼ਟ-ਅੰਮ੍ਰਿਤ ਪੀਕੇ ਅਸੀਂ ਪੂਰਨ ਸੁਰਜੀਤ ਹੋ ਜਾਵਾਂਗੇ। ਤਦ ਤੋੜੀ ਅਸੀਂ ਨਾ-ਖਾਲਸਾ ਹਾਂ, ਉਸ ਟੀਸੀ ਤੇ ਅਪੜਕੇ ਖਾਲਸ ਯਾ 'ਖਾਲਸਾ'!

ਮਤੇ ਕਿਧਰੇ ਅਸੀਂ ਇਸ ਘੁੰਡੀ ਨੂੰ ਭੁਲ ਜਾਈਏ, ਸਾਨੂੰ ਉਹ ਦੋ ਤੁਕਾਂ ਕਦੀ ਨਹੀਂ ਭੁਲਾਉਣੀਆਂ ਚਾਹੀਦੀਆਂ ਜੁ ਦਸਮੇਸ਼ ਪਿਤਾ ਜੀ ਨੇ ਅਪਣੇ ਪਵਿਤਰ ਹੱਥਾਂ ਨਾਲ ਦਸਮ ਗ੍ਰੰਥ ਵਿੱਚ ਨਾਵੇਂ ਮਹਲੇ ਦੇ ਸ਼ਬਦਾਂ ਨਾਲ ਚਾੜ੍ਹੀਆਂ ਸਨ:—

ਚਿਤ *ਚਰਨ-ਕਵਲ ਕਾ ਆਸਰਾ,
ਚਿਤ ਚਰਨ ਕਵਲ ਸੰਗ ਜੋੜੀਏ।
ਮਨ ਲੋਚੈ ਬੁਰਿਆਈਆਂ,
ਗੁਰ-"ਸ਼ਬਦੀ" ਇਹ ਮਨ ਹੋੜੀਏ।

ਭਾਵ 'ਸ਼ਬਦ' (ਨਾਮ) ਹੀ ਸਾਡਾ ਅੰਤ ਨੂੰ ਤੇ ਲੋਕ ਪ੍ਰਲੋਕ ਵਿੱਚ ਸਹਾਈ ਹੈ ਤੇ ਉਹੋ ਅੰਮ੍ਰਿਤ ਹੈ ਜਿਸ ਬਾਬਤ ਅਨੰਦ ਸਾਹਿਬ ਵਿੱਚ ਲਿਖਿਆ ਹੈ:—

'ਸੁਰਿਨਰ ਮੁਨਿਜਨ 'ਅੰਮ੍ਰਿਤ' ਖੋਜਦੇ
ਸੁ ਅੰਮ੍ਰਿਤ ਗੁਰ ਤੇ ਪਾਇਆ।'
[ਆਨੰਦ ਸਾਹਿਬ]

---

*ਅਕਾਲ ਪੁਰਖ ਦੇ ਚਰਨ (ਨਾਮ)।

(੫)

ਹੁਣ ਦੂਜੇ ਪ੍ਰਸ਼ਨ ਵੱਲ ਆਓ ਜੁ ਸ੍ਰੀ ਭਗਉਤੀ ਜੀ ਕੌਣ ਹੈ ? ਉਂਞ ਭਾਵੇਂ ਇਹ ਪ੍ਰਸ਼ਨ ਬੜਾ ਔਖਾ ਲੱਗੇ, ਪਰ ਗੁਰਮੁਖਾਂ ਤੇ ਨਿਜ-ਪ੍ਰਕਾਸ਼ ਵਾਲਿਆਂ ਵਾਸਤੇ ਇਹ ਪ੍ਰਸ਼ਨ ਔਖਾ ਨਹੀਂ, ਕਿਉਂਕਿ ਉਨ੍ਹਾਂ ਨੇ 'ਨਾਮ' ਦੇ ਆਮੋ ਸਾਹਮਣੇ ਹੋਕੇ, ਨਹੀਂ ਨਹੀਂ ਅਪਣੇ ਅੰਦਰ ਦਰਸ਼ਨ ਕੀਤੇ ਹਨ, ਤੇ ਉਹ ਜਾਣਦੇ ਹਨ ਜੋ 'ਨਾਮ' ਹੀ ਉਹ ਮੱਢਲੀ-ਸੱਤਾ ਤੇ ਤ੍ਰਾਣ ਹੈ। ( Primal force ) ਜਿਸ ਨੇ ਸਾਰੇ ਸੰਸਾਰ ਨੂੰ ਬਿਨ ਥੰਮਾਂ ਚੁਕ ਰੱਖਿਆ ਹੈ ਯਥਾ:—

'ਸਿੰਧ ਪਰਬਤ ਮੇਦਨੀ ਬਿਨ ਥੰਮਾ ਗਗਨ ਰਹਾਇਆ।'

ਗੱਲ ਕੀ, 'ਨਾਮ' ਦਾ ਇੱਕ ਗੁਣ ਨਹੀਂ, ਅਨੇਕਾਂ ਹਨ, ੧੦੧ ਹਨ ! ਕੇਹੜੇ ਕੇਹੜੇ ? ਉੱਤਰ ਹੈ ਜੁ ਮੋਟੇ ਮੋਟੇ ਤਾਂ ਇਹ ਹਨ:—

(੧) 'ਨਾਮ' ਕਾਲ ਤੇ ਦੇਸ ਤੋਂ ਪਰਾਂ ਦੀ ਸ਼ੈ ਹੈ, ਇਸ ਕਰਕੇ ਅਨੰਤ, ਅਗਮ ਹੈ, ਉਸ ਦੀ ਕੋਈ ਹੱਦ ਯਾ ਅੰਤ ਨਹੀਂ। ਇਸੇ ਕਰਕੇ ਉਹ ਮ੍ਰਿਤਕ-ਪ੍ਰਾਣੀ ਨੂੰ ਅਨੰਤ ਨਾਲ ਜੋੜਨ ਲਈ ਸੱਤਾ ਰੱਖਦਾ ਹੈ। ਜੁ ਅਸਾਂ ਤਸਵੀਰ ਬਣਾਉਣੀ ਹੋਵੇ ਤਾਂ ਇਂਞ ਕੁ ਬਣੇਗੀ।



ਧੁਰ ਉਪਰ 'ਨਿਰੰਕਾਰ' ਹੈ, ਉਥੇ ਵਾਹਿਗੁਰੂ ਜੀ ਅਪਣੇ ਆਪ ਹਨ, ਸ਼ੁਧ, ਨਿਰੇਲ, ਏਕੰਕਾਰ!

ਉਨ੍ਹਾਂ ਦੇ ਹੇਠਾਂ ਦੇਸ ਤੇ ਕਾਲ ( ੨ ਤੇ ੩ ) ਦੀਆਂ ਦੋ ਕੰਧਾਂ ਯਾ ਤਬਕੇ ਹਨ, ਜਿਨ੍ਹਾਂ ਨੂੰ ਕੋਈ ਤੋਪ, ਬੰਦੂਕ ਯਾ ਹਵਾਈ ਜਹਾਜ਼ ਨਹੀਂ ਚੀਰ ਸਕਦਾ। ਇਨ੍ਹਾਂ ਨੂੰ.............. ਦਰਸਾਇਆ ਹੈ।

ਧੁਰ ਹੇਠਾਂ ਮਾਤਲੋਕ ਯਾ ਸਾਡੀ ਮਾਦੀ ਦੁਨੀਆਂ ਹੈ, ਜਿਸ ਵਿੱਚ ਜੀਆਂ ਜੰਤਾਂ ਨੂੰ ( × × × ) ਕਰਕੇ ਦੱਸਿਆ ਹੈ।

ਅਸੀਂ ਵੇਖ ਆਏ ਹਾਂ ਕੁ ਮਾਤਲੋਕ ਤੇ ਨਿਰੰਕਾਰ ਲੋਕ ਵਿੱਚ ਅਭੇਦ, ਅਭਿਜ, ਅਛੇਦ ਦੇ ਦੀਵਾਰਾਂ ਹਨ। ਕੀ ਫਿਰ ਅਸੀਂ ਉਪਰ ਨਹੀਂ ਜਾ ਸਕਦੇ ? ਕੀ ਅਸੀਂ ਹਮੇਸ਼ਾਂ ਲਈ ਹੀ ਵਾਹਿਗੁਰੂ ਜੀ ਤੋਂ ਟੁੱਟ ਗਏ ਹਾਂ। ਉੱਤਰ ਹੈ; ਨਹੀਂ: ਵਿੱਚ ਇੱਕ ਅਦਿਸ਼ਟ, ਪਰ ਸਚ ਮੁਚਲਾ ਪਲ ਹੈ, ਜਿਸ ਨੂੰ 'ਨਾਮ' ਆਖੀਦਾ ਹੈ ਜਿਸ ਨੂੰ ( ↑ ) ਅਸੀਂ ਇਸ ਦੁਆਰਾ ਦੱਸਣ ਦੀ ਕੋਸ਼ਸ਼ ਕੀਤੀ ਹੈ, ਜੋ ਹਰ ਪ੍ਰਾਣੀ ਨੂੰ ਵਾਹਿਗੁਰੂ ਜੀ ਨਾਲ ਜੋੜ ਸਕਦਾ ਹੈ। ਇਹ 'ਪੁਲ' ਬਣਨਾ (Bridge) ਨਾਮ ਦਾ ਪਹਿਲਾ ਗੁਣ ਹੈ। ਇਸ 'ਸੁਨਹਿਰੀ-ਸੀੜ੍ਹੀ' ਨੂੰ ਆਦਿ ਗ੍ਰੰਥ ਜੀਉ ਵਿੱਚ 'ਡੋਰੀ' ਕਰਕੇ ਆਖਿਆ ਹੈ ਕੁ ਗੁਰਮੁਖ ਨੂੰ ਅਕਾਲ-ਪੁਰਖ ਦੇ ਚਰਨ-ਕਵਲਾਂ ਨਾਲ ਜੋੜਦੀ ਹੈ ਯਥਾ:-

"ਡੋਰੀ ਲਪਟ ਰਹੀ ਚਰਨੱਨ ਸੰਗ,<br>ਭਰਮ ਭੈ ਸਗਲੇ ਖਾਦ ।"

ਭਾਵ ਇਸ 'ਡੋਰੀ' ਦੇ ਪਕੜਨ ਨਾਲ ਸਾਰੇ ਭੈ ਤੇ ਭਰਮ ਦੂਰ ਹੋ ਗਏ।

ਕਈ ਸੱਜਨ ਸ਼ੰਕਾ ਕੀਤਾ ਕਰਦੇ ਹਨ, ਜ ਅਜੇਹੀ ਤਾਕਤ, ਸ਼ਕਤੀ ਯਾ ਸੱਤਾ ਬਨਾਣ ਦੀ ਕੀ ਲੋੜ ਹੈ ? ਸਾਡਾ ਅਕਾਲ ਪੁਰਖ ਆਪਣੇ ਆਪ ਹੀ ਸਭ ਕੁਝ ਕਰ ਸਕਦਾ ਹੈ, ਭਾਵ ਅਕਾਲ ਪੁਰਖ ਲਈ ਭਿੰਨ ਸ਼ਕਤੀ ਦੀ ਕੋਈ ਖਾਸ ਲੋੜ ਨਹੀਂ। ਇਹ ਗਲ ਹੁਣ ਸੋਚਣ ਵਾਲੀ ਹੈ, ਜ ਭਾਵੇਂ ਅਕਾਲ ਪੁਰਖ ਸਭ ਕੁਝ ਕਰ ਸਕਦਾ ਹੈ, ਪਰ ਉਸਨੇ ਹਰ ਗਲ ਲਈ ਕੋਈ ਸ਼ਬੀਲ ਬਣਾਈ ਹੋਈ ਹੈ; ਵੇਖੋ: ਮੀਂਹ ਵਾਸਤੇ ਬਦਲ ਰਚੇ ਹਨ, ਬਦਲਾਂ ਬਿਨਾਂ ਉਹ ਮੀਂਹ ਨਹੀਂ ਵਸਾਂਦਾ; ਧੁਪ ਲਈ ਸੂਰਜ ਰਚਿਆ ਹੈ, ਸੂਰਜ ਬਿਨਾਂ ਧੁਪ ਨਹੀਂ ਚਾੜ੍ਹਦਾ, ਚਾਨਣੀ ਲਈ ਚੰਨ ਥਾਪਿਆ, ਚੰਨ ਬਿਨਾਂ ਠੰਡੜੀ ਚਾਨਣੀ ਕਿਥੇ ? ਗਲ ਕੀ ਭਾਵੇਂ ਅਕਾਲ ਪੁਰਖ ਸਭ ਕੁਝ ਕਰਨ ਲਈ ਸਮਰਥ ਹੈ, ਫਿਰ ਵੀ ਉਨ੍ਹਾਂ ਨੇ ਹਰ ਗਲ ਲਈ ਇੱਕ ਸ਼ਬੀਲ ਰਚੀ ਹੈ। ਸੋ ਇਸੇ ਤਰਾਂ ਸ੍ਰਿਸ਼ਟੀ ਨੂੰ ਸਾਜਣ ਲਈ ਤੇ ਫਿਰ ਲੈ ਕਰਨ ਲਈ ਉਨ੍ਹਾਂ ਨੇ ਇੱਕ ਸੱਤਾ ਜਿਸਨੂੰ ਨਾਮ-ਸੱਤਾ ਆਖਦੇ ਹਨ ਰਚੀ ਹੈ। ਇਸ ਵਿੱਚ ਵਿਸ਼ੇਸ਼ ਕੀ ਗੁਣ ਹੈ ? ਇਹ ਜ ਇਹ ਦੇਸ (Space) ਤੇ ਕਾਲ (Time) ਦੀਆਂ ਕੰਧਾਂ ਨੂੰ ਚੀਰਕੇ ਸਾਨੂੰ ਪਾਰ ਉਰਾਰ ਲੈ ਜਾਂਦੀ ਹੈ। ਇਤਨਾ ਹੀ ਨਹੀਂ ਇਕ ਹੋਰ ਵੀ ਇਸ ਵਿੱਚ ਗੁਣ ਹੈ, ਕੀ ?

ਦੂਜਾ ਗੁਣ ਇਸ ਵਿੱਚ ਇਹ ਹੈ ਜ 'ਨਿਰੰਕਾਰ' ਪਿਤਾ ਜੀ ਤਾਂ ਨਿਰਗੁਣ ਹਨ, ਉਨ੍ਹਾਂ ਵਿੱਚ ਸਥੂਲ ਸ਼ੈ ਕੋਈ ਆ ਨਹੀਂ ਸਕਦੀ। ਫਿਰ ਸ੍ਰਿਸ਼ਟੀ ਦੀ ਰਚਨਾ ਕੀਕਣ ਹੁੰਦੀ ਹੈ ? ਉਤਰ ਹੈ ਜ ਪਰਮਾਤਮਾ ਜੀ ਨੇ 'ਨਾਮ' ਹੀ ਉਹ ਸੱਤਾ ਰੱਖੀ ਹੈ, ਜੋ ਨਿਰੰਕਾਰ ਵਿੱਚੋਂ ਇਉਂ ਨਿਕਲਦੀ ਹੈ ਜੀਕਣ ਮਕੜੀ ਦੇ ਮੂੰਹ

ਵਿੱਚੋਂ ਜਾਲਾ ਯਾ ਰੇਸ਼ਮ ਦੇ ਕੀੜੇ ਦੇ ਮੂੰਹ ਵਿੱਚੋਂ ਰੇਸ਼ਮ
ਸੰਸਾਰ ਦੀ ਰਚਨਾ ਕੁਝ ਈਕਣ ਹੁੰਦੀ ਹੈ:—




ਭਾਵ ਨਿਰੰਕਾਰ ਵਿੱਚੋਂ ਨਾਮ ਰੂਪੀ ਸੱਤਾ ਨਿਕਲਦੀ ਤੇ ਪਹਿਲੋਂ ਫੈਲਕੇ ਦੇਸ ਕਾਲ ( ੨ ਤੇ ੩ ) ਨੂੰ ਰਚਦੀ ਹੈ, ਤੇ ਅੰਤ ਨੂੰ ਮਾਤ ਲੋਕ ਤੇ ਅਨੇਕ ਪ੍ਰਾਣੀ (੪) ਗੱਲ ਕੀ ਦੇਸ ਕਾਲ ਤੇ ਮਾਤ ਲੋਕ ਇਸੇ ਨਾਮ ਦੀਆਂ ਹੀ ਸੂਰਤਾਂ ਹਨ, ਜਦ ਬਹੁ ਸੂਖਮ ਹੈ ਤਾਂ ਭਾਪ ਵਾਂਙ ਹੈ, ਫਿਰ ਸਥੂਲ ਹੋਕੇ ਪਾਣੀ ਵਾਂਙ, ਫਿਰ ਹੋਰ ਸਥੂਲ ਹੋਕੇ ਬਰ੍ਹਫ ਵਾਂਙ ਸਿਥਲ, ਪਰ ਤਾਣਾ ਬਾਣਾ, ਓੜ ਪੋੜ ਤਾ 'ਨਾਮ'-ਸੱਤਾ ਹੀ ਹੈ ਜਿਸ ਨੇ ਸੰਸਾਰ ਨੂੰ ਰਚਿਆ ਯਥਾ; 'ਕੀਤਾ ਪਸਾਉ ਏਕੋ ਕਵਾਉ।' ਇਥੇ ਕਵਾਉ ਦਾ ਭਾਵ ਵੀ 'ਨਾਮ' ਹੈ ਕਿਉਂਕਿ ਇਹ ਇੰਝ ਅਕਾਲ-ਪੁਰਖ ਦੇ ਮੂੰਹ ਵਿੱਚੋਂ ਨਿਕਲਦਾ ਹੈ ਜੀਕਣ ਕਿਸੇ ਕਵੀ ਦੇ ਮੂੰਹ ਵਿੱਚੋਂ ਕਵਿਤਾ (ਕਵਾਉ) ਸਹਿਜ-ਸੁਭਾ (Spontaneously) ਨਿਕਲਦਾ ਹੈ।

ਤਾਂ ਪਤਾਂ ਲਗਾ ਜੁ ਇਸ 'ਨਾਮ' ਵਿੱਚ ਹੋਰ ਅਨੇਕ ਗੁਣ ਹਨ, ਪਰ ਦੋ ਮੁਢਲੇ ਹਨ; ਇਕ ਸ੍ਰਿਸ਼ਟੀ ਰਚਣ ਵਾਲਾ (Downward Current) ↓ ਦੂਜਾ 'ਪੁਲ' ਬਣਕੇ ਮਾਤ ਲੋਕ ਨੂੰ 'ਨਿਰੰਕਾਰ' ਨਾਲ ਗੰਢਣ ਵਾਲਾ ( upward current)

ਯਾ ਇਉਂ ਲਿਖੋ:—

ਹੇਠਾਂ ↓ ↑ ਉਪਰ

'ਨਾਮ' ਦੇ ਦੋ ਮੁਢਲੇ ਗੁਣ ।

ਹੇਠਾਂ ਆਵੇ ਤਾਂ ਮਾਨੋ ਸੂਖਮ ਤੋਂ ਸਥੂਲ ਸ੍ਰਿਸ਼ਟੀ ਰਚੀ ਜਾ ਰਹੀ ਹੈ (ਰਚਨਾ); ਜੇ ਉਪਰ ਜਾਵੇ ਤਾਂ ਮਾਨੋ ਪਰਲੋ ਹੋ ਰਹੀ ਹੈ! ਇਹ ਦੋ ਤਾਕਤਾਂ 'ਨਾਮ' ਦੀਆਂ ਹਨ, ਜੋ ਦੇਸ ਤੇ ਕਾਲ ਨੂੰ ਚੀਰਕੇ ਉਪਰ ਤਲੇ ਚਲੀਆਂ ਜਾਂਦੀਆਂ ਹਨ ਜੀਕਣ ਐਕਸ-ਕਿਰਨਾਂ (x-rays) ਸਰੀਰ ਵਿੱਚੋਂ ਆਰ ਪਾਰ ਲੰਘ ਜਾਂਦੀਆਂ ਹਨ।

੩. ਆਓ ਹਣ ਅਸੀਂ ਉਤਰ ਦਈਏ ਜੁ 'ਭਗੌਤੀ' ਕੌਣ ਹੈ? ਪਰ 'ਭਗੌਤੀ' ਤੋਂ ਪਹਿਲੋਂ ਵੇਖੋ 'ਭਵਾਨੀ' ਕੌਣ ਹੋਈ। ਉਤਰ ਹੈ, ਉਹ ਸੱਤਾ ਜਿਹ ਨੂੰ 'ਭੂ-ਆਣੀ' ਭਾਵ ਜਿਸ ਨੇ ਭੂ (ਪ੍ਰਿਥਮੀ ਯਾ ਸ੍ਰਿਸ਼ਟੀ) ਨੇ 'ਨਿਰੰਕਾਰ' ਤੋਂ ਬਾਹਰ ਆਂਦਾ। ਤਾਂ ਪਤਾ ਲਗਾ ਜੁ 'ਭਵਾਨੀ' ਕੋਈ ਜਨਾਨੀ, ਇਸਤ੍ਰੀ ਯਾ 'ਦੇਵੀ' ਨਹੀਂ, ਜਿਸ ਨੂੰ ਮੂੜ੍ਹ ਜਨਤਾ ਪੂਜਦੀ ਹੈ, ਸਗੋਂ ਇਹ ਉਹ 'ਨੂਰ' ਨਾਮ' ਯਾ 'ਪਰਮ-ਜੋਤ' ਹੈ ਜਿਸ ਦੀ ਉਪਮਾ ਗੁਰੂ ਗ੍ਰੰਥ ਵਿਚ ਥਾਂ ਥਾਂ ਹੈ। ਪਰ ਤੁਸੀਂ ਇਸ ਗੱਲ ਦਾ ਸਬੂਤ ਮੰਗੋ ਗੇ ਤੇ ਮੰਗਣਾ ਹੈ ਵੀ ਠੀਕ। ਇਸ ਕਰਕੇ ਸ੍ਰੀ ਮੁਖਵਾਕ ਬਾਣੀ ਤੋਂ ਹੀ ਉਤਰ ਦਿੱਤਾ ਜਾਵੇਗਾ ਯਥਾ:—

✓ ਪ੍ਰਿਥਮ ਕਾਲ ਸਭ ਜਗ ਕੋ *ਤਾਤਾ,
ਤਾਂ ਤੇ ਭਯੋ †'ਤੇਜ' ‡ਬਿਖਿਆਤਾ ।

*ਪਿਤਾ ਕਰਤਾਰ, †=ਨੂਰ, 'ਨਾਮ' ਪਰਮ-ਸੱਤਾ, ‡ਫੈਲ ਗਿਆ।

✓ ਸੋਈ 'ਭਵਾਨਾ' ਨਾਮ ਕਹਾਈ,
ਜਿਨ ਸਗਰੀ ਯਹਿ ਸ੍ਰਿਸ਼ਟਿ ਉਪਾਈ। ੨੬।
[ਚੌਬੀਸ ਅਵਤਾਰ]

ਇਸ ਬਾਣੀ ਵਿੱਚ ਸਪਸ਼ਟ ਹੈ ਜੋ ਉਹੋ 'ਨਾਮ' ਜਿਸ ਨੂੰ ਕਬੀਰ ਜੀ "ਅਵਲ ਅਲਹ 'ਨੂਰ' ਉਪਾਇਆ, ਕੁਦਰਤ ਕੇ ਸਭ ਬੰਦੇ।" ਭਾਵ 'ਨੂਰ' ਕਰਕੇ ਆਖਦੇ ਹਨ, ਉਸੇ ਨੂੰ ਹੀ ਦਸਮੇਸ਼ ਪਿਤਾ ਜੀ 'ਤੇਜ' (=ਨੂਰ=Light par excellence) ਕਰਕੇ ਆਖਦੇ ਹਨ। ਫਿਰ ਆਪ ਹੀ ਖੁਲ੍ਹਕੇ ਦਸਦੇ ਹਨ ਜੁ ਇਸਨੂੰ ਹੀ 'ਭਵਾਨੀ' ਆਖਦੇ ਹਨ, ਕਿਉਂਕਿ ਇਸਨੇ ਹੀ ਭੂ (ਪ੍ਰਿਥਵੀ) ਨਿਰੰਕਾਰ ਤੋਂ ਬਾਹਰ 'ਆਣੀ' ਹੈ!

ਇਹ ਸੱਤਾ ਵਾਹਿਗੁਰੂ ਨਿਰੰਕਾਰ ਦੇ ਦਰ ਤੇ ਹਰ ਵੇਲੇ ਵਸਦੀ ਹੈ:-

✓ 'ਅਨਹਦ ਰੂਪ ਅਨਾਹਦ ਬਾਨੀ,
ਚਰਨ ਸਰਨ ਜਿਹ ਬਸਤ ਭਵਾਨੀ।'
[ਅਕਾਲ ਉਸਤਤ ਚੌਪਈ]

ਜੋ 'ਭਵਾਨੀ' ਨੂੰ ਯਾ 'ਭਗੌਤੀ' ਨੂੰ ਇਸਤ੍ਰੀ ਲਿੰਗ ਵਿੱਚ ਲਿਆਉਂਦੇ ਹਨ, ਉਹ ਉਹੀ ਗਲਤੀ ਕਰਦੇ ਹਨ ਜਿਹਾ ਕਿ ਸੁਣੀਦਾ ਹੈ ਅਜ ਕਲ ਦੇ ਪਠਾਣ ਲੋਕ ਕਰਦੇ ਹਨ: ਜਦ ਉਹ ਆਖਦੇ ਹਨ, ਵੇਖੋ ਮਹਾਤਮਾਂ ਗਾਂਧੀ ਵਿੱਚ ਇਤਾ ਤ੍ਰਾਣ ਹੈ, ਪਰ ਉਸਦਾ ਨਾਮ ਜ਼ਨਾਨਾ: 'ਗਾਂਧੀ' ਹੈ, ਉਸਨੂੰ ਤਾਂ ਅਪਣਾ ਨਾਮ: 'ਗਾਂਧਾ' ਰਖਣਾ ਚਾਹੀਦਾ ਹੈ! ਭਾਵ ਇਹ ਅੱਖਰ 'ਸ਼ਕਤੀ', 'ਭਗੌਤੀ', 'ਭਵਾਨੀ', 'ਨੂਰ', 'ਤੇਜ', 'ਨਾਮ', ਇਤ ਆਦਿ ਅਲਿੰਗ ਹਨ, ਇਨ੍ਹਾਂ ਨੂੰ ਇਸਤ੍ਰੀ ਲਿੰਗ ਨਾਮ

ਦੇਣਾ ਉਹੋ ਗਲਤੀ ਹੈ ਜੇਹਾ ਕਿ 'ਬਿਜਲੀ' (Electricity) ਯਾ ਅਗਨੀ (Fire) ਨੂੰ ਇਸਤ੍ਰੀ ਲਿੰਗ ਦੇਣਾ। ਯਾਦ ਰਖੋ (੧) ਹੇਠਾਂ ਜੜ੍ਹ ਹੈ (Neuter Gender) (੨) ਫਿਰ ਇਸਤ੍ਰੀ ਲਿੰਗ ਹੈ (Feminine Gender) (੩) ਫਿਰ ਪੁਲਿੰਗ (Masculine Gender) ਤੇ ਧੁਰ ਉਪਰ (੪) ਅਲਿੰਗ ਪਰ ਚੇਤਨ ਸੱਤਾ ਹੈ ਜੋ ਅਲਖ, ਅਗਮ, ਅਕਾਲ 'ਨਾਮ' ਹੈ। ਬਸ ਇਹੋ ਹੀ 'ਭਵਾਨੀ' ਹੈ।

ਇਸੇ ਨੂੰ 'ਦਰਗਾ' ਆਖਦੇ ਹਨ, ਕਿਉਂਕਿ 'ਦੁਰ-ਗਾਹ' ਭਾਵ ਮੁਸ਼ਕਲ ਨਾਲ ਗੰਮਤਾ ਵਿੱਚ ਆਉਂਦੀ ਹੈ। ਇਸੇ ਨੂੰ 'ਗਾਇਤ੍ਰੀ' ਆਖਦੇ ਹਨ, ਕਿਉਂਕਿ ਇਸ ਸੱਤਾ ਦੇ ਨਾਲ ਆਪ ਮੁਹਾਰੇ ਰੋਮ ਰੋਮ ਵਿੱਚ ਗੂੰਜਣ ਵਾਲਾ ਸ਼ਬਦ ਵਜਦਾ ਹੈ, ਮਾਨੋ ਇਹ 'ਗਾਈ' ਜਾ ਰਹੀ ਹੈ। ਇਸੇ ਨੂੰ 'ਕਾਲਕਾ' ਆਖਦੇ ਹਨ, ਕਿਉਂਕਿ ਅਸੀਂ ਉਪਰ ਵੇਖ ਆਏ ਹਾਂ ਜੁ ਇਹ 'ਕਾਲ' ਤੇ ਦੇਸ ਦੋਵਾਂ ਨੂੰ ਹੜੱਪ ਕਰ ਜਾਂਦੀ ਹੈ। ਇਸੇ ਨੂੰ 'ਸੁਸਵਤੀ' ਆਖਦੇ ਹਨ, ਕਿਉਂਕਿ ਇਹ ਗਿਆਨ ਦੀ ਪੂੰਜੀ ਹੈ। ਇਸੇ ਨੂੰ 'ਚੰਡੀ' ਆਖਦੇ ਹਨ, ਕਿਉਂਕਿ ਜਦ ਇਹ 'ਪ੍ਰਚੰਡ' ਹੋਕੇ ਤੀਬਰ ਸ਼ਕਲ ਵਿੱਚ ਆਉਂਦੀ ਹੈ ਤਾਂ ਅਸੁਰੀ ਗੁਣ ਇਸ ਤੋਂ ਦੁਮ ਦਬਾ ਕੇ ਭਜ ਜਾਂਦੇ ਹਨ। ਇਸੇ ਨੂੰ 'ਰਿਸਟਣੀ ਪੁਸਟਣੀ' ਆਖਦੇ ਹਨ, ਕਿਉਂਕਿ ਬਲ ਦਾਤਾ ਇਹੋ ਹੈ। ਇਸੇ ਨੂੰ 'ਜਗ੍ਰਮਾਤਾ' ਯਾ 'ਜਗਦੰਬਾ' ਆਖਦੇ ਹਨ ਕਿਉਂਕਿ ਜਗਤ ਦੀ ਮਾਂ ਇਹੋ ਹੀ ਹੈ। ਇਸੇ ਨੂੰ ਫਿਰ 'ਹਰਨੀ ਭਰਨੀ' ਆਖਦੇ ਹਨ, ਕਿਉਂਕਿ ਇਹੋ ਸਾਡੀ ਰਗਾਂ ਵਿੱਚ ਤ੍ਰਾਣ ਭਰਦੀ ਹੈ। ਇਸੇ ਨੂੰ ਹੀ 'ਸ੍ਰੀ' ਆਖਦੇ ਹਨ ਕਿਉਂਕਿ ਅਕਾਲ-ਪੁਰਖ ਦੀ

ਤਿਆਰ ਬਰ ਤਿਆਰ ਸੱਤਾ ਇਹੋ ਹੈ। ਇਸੇ ਨੂੰ 'ਸ੍ਰੀ-ਅਸਕੇਤ' ਆਖਦੇ ਹਨ, ਕਿਉਂਕਿ ਇਸੇ ਦੇ ਹਥ (ਕੇਤ) ਵਿੱਚ ਤਲਵਾਰ ਰੂਪੀ ਕਾਲ (ਅਸ) ਹੈ। ਇਸੇ ਨੂੰ ਹੀ 'ਸ੍ਰੀ-ਅਸਧੁਜ' ਕਰਕੇ ਵੀ ਲਿਖਿਆ ਹੈ ਕਿਉਂਕਿ ਇਸੇ ਦੀ ਧੁਜਾ (ਝੰਡੇ ਉਪਰ ਕਾਲ ਰੂਪੀ ਖੜਗ ਹੈ (ਅਸ)। ਇਹ ਸਾਰੇ ਨਾਮ ਗੁਣ ਵਾਚਕ ਹਨ, ਅਸਲ ਨਾਮ ਤਾ 'ਨਾਮ' ਹੀ ਹੈ। ਬਸ ਇਸੇ ਨੂੰ ਹੀ 'ਭਗੌਤੀ' ਵੀ ਆਖਦੇ ਹਨ, ਕਿਉਂਕਿ 'ਭਗਵੰਤ' ਉਹ ਹੈ ਜਿਸ ਦੇ ਭਾਗ (ਹਿੱਸੇ) ਸੰਪੂਰਨ ਹੋਣ ਤੇ ਸੰਪੂਰਨ ਕਰਨ ਵਾਲੀ ਸੱਤਾ ਇਹੋ ਨਾਮ-ਸੱਤਾ ਹੈ। ਇਸ ਕਰਕੇ 'ਭਗਵੰਤ' (ਅਕਾਲ-ਪੁਰਖ) ਤੋਂ ਬਣੀ ਭਗੌਤੀ (ਨਾਮ-ਸੱਤਾ ਅਕਾਲ ਨੂੰ ਪਰੀਪੂਰਨ ਰੱਖਣ ਵਾਲੀ)। ਹੁਣ ਇੱਕ ਗੱਲ ਹੋਰ ਯਾਦ ਰੱਖਣ ਵਾਲੀ ਹੈ: ਕੀ ? ਵੇਖੋ ਯੁੱਧ ਵੇਲੇ ਰਾਜੇ ਮਹਾਰਾਜੇ ਅਪਣੇ ਸਿੰਘਾਸਣਾਂ, ਤਖ਼ਤਾਂ ਉਪਰ ਟਿਕੇ ਰਹਿੰਦੇ ਹਨ, ਪਰ ਉਨ੍ਹਾਂ ਦੇ ਅਮੀਰ, ਵਜ਼ੀਰ, ਜਰਨੈਲ ਲੜਦੇ ਹਨ, ਫਿਰ ਅੰਤ ਨੂੰ ਭਾਵੇਂ ਲੜਕੇ ਇਹ ਜਰਨੈਲ ਜਿੱਤਦੇ ਹਨ, ਪਰ ਨਾਮ ਬਾਦਸ਼ਾਹ ਦਾ ਹੀ ਪੈਂਦਾ ਹੈ। ਇਸੇ ਕਰਕੇ ਦਸਮ ਗ੍ਰੰਥ ਵਿੱਚ ਮੁੜ ਮੁੜ ਆਉਂਦਾ ਹੈ:—

(੧) ੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ।......
ਭਾਵ ਫਤਹ ਅੰਤ ਵਿੱਚ ਨਿਰੰਕਾਰ ਦੀ ਹੀ ਹੈ।

(੨) ਸ੍ਰੀ ਭਗੌਤੀ ਜੀ ਸਹਾਇ।......
ਪਰ ਸ਼ਕਤੀ, ਦੇਗ-ਤੇਗ ਕਿਸ ਦੀ ਚੱਲੀ ? ਅਕਾਲ-ਸ਼ਕਤੀ ਦੀ ਜਿਹਾ ਕਿ ਜਰਨੈਲਾਂ ਦੀ ਚਲਦੀ ਹੈ। ਸੋ ਇਹ ਤਾਂ ਕੰਮ ਕਰਨ

ਵਾਲੀ (Executive power) ਹੈ, ਤੇ ਨਿਰੰਕਾਰ ਮੰਬਾ ਇਸ ਸ਼ਕਤੀ ਦਾ ਹੈ। ਯਾਦ ਰਹੇ ਕਿ ਇਹ ਅਕਾਲ ਸ਼ਕਤੀ ਅਕਾਲ ਤੋਂ ਇਕ ਲਿਹਾਜ਼ ਭਿੰਨ ਨਹੀਂ, ਜਿਹਾ ਕੇ ਅਗਨੀ ਤੋਂ ਗਰਮੀ ਭਿੰਨ ਨਹੀਂ ਯਾ ਬਰਫ ਤੋਂ ਸਰਦੀ ਭਿੰਨ ਨਹੀਂ, ਪਰ ਅਕਾਲ-ਪੁਰਖ ਜੀ ਤਾਂ ਅਡੋਲ ,ਇਕ ਰਸ ਆਨੰਦ ਹਨ, ਇਸ ਕਰਕੇ ਕਾਲ ਤੇ ਦੇਸ ਦੇ ਝੇੜੇ ਫਤੇ ਕਰਣ ਲਈ, ਇਸ ਅਕਾਲ-ਸ਼ਕਤੀ ਦਾ ਹੋਣਾ ਲੋੜੀ ਦਾ ਹੈ। ਤੇ ਜਦ ਭਗਤ, ਜੋਗ ਦਵਾਰਾ ਅਕਾਲ-ਪੁਰਖ ਜੀ ਨਾਲ ਮਿਲਦੇ ਹਨ ਤਾਂ ਉਨ੍ਹਾਂ ਨੂੰ ਇਹੋ ਹੀ ਸ਼ਕਤੀ ਚੁਕਦੀ, ਉਭਾਰਦੀ ਤੇ ਵਾਹਿਗੁਰੂ ਜੀ ਨਾਲ ਮਿਲਾਉਂਦੀ ਹੈ। ਇਸ ਲਈ ਅਕਾਲ-ਸ਼ਕਤੀ (ਨਾਮ=ਭਗੌਤੀ) ਦੀ ਉਪਮਾ ਅਪੰਪਾਰ ਹੈ, ਤੇ ਵਾਸਤਵ ਵਿੱਚ ਇਹ ਮਾਨੋ ਅਕਾਲ-ਪੁਰਖ ਦੀ ਹੀ ਉਪਮਾ ਹੈ ਜਿਸ ਦੀ 'ਭਗੌਤੀ' ਸਭ ਤੋਂ ਵੱਡਾ ਭਗ' ਯਾ ਅੰਸ਼ ਹੈ। ਇਸੇ ਕਰਕੇ 'ਚੰਡੀ ਚਰਿਤ੍ਰ' ਵਿੱਚ 'ਭਗੌਤੀ,ਭਵਾਨੀ=ਨਾਮ' ਦੀ ਮਹਿਮਾ ਬੜੇ ਪ੍ਰਭਾਵ-ਸ਼ਾਲੀ ਅਖਰਾਂ ਵਿੱਚ ਚਿਤਾਰੀ ਹੋਈ ਹੈ:—

✓ਨਮੋ ਚਾਪਣੀ ਚਰਮਣੀ ਖੜਗ ਪਾਣੰ।
ਸਦਾ ਪਾਸਿਣੀ ਚਤ੍ਰਣੀ ਚਿਤ੍ਰ ਮਾਣੰ।
ਨਮੋ ਸੂਲਣੀ ਸੈਹਥੀ ਕ੍ਰਿਪਾਣਿ ਮਾਤਾ।
ਨਮੋ ਗਿਆਨ ਬਿਗਿਆਨ ਕੀ ਗਿਆਨ ਗਿਆਤਾ।
ਨਮੋ ਰਿਸਟਣੀ ਪੁਸਟਣੀ ਪਰਮ ਜੁਆਲਾ।
ਨਮੋ ਤਾਰਣੀਆਂ ਨਮੋ ਬ੍ਰਿਧ ਬਾਲਾ।
ਨਮੋ ਰੂੜ ਗੂੜ੍ਹੰ ਨਮੋ ਸਰਬ ਬਿਆਪੀ।
ਨਮੋ ਨਿੱਤ ਨਾਰਾਯਣੀ ਦੁਸ਼ਟ ਖਾਪੀ।

ਨਮੋ ਰਿਧਿ ਰੂਪੰ ਨਮੋ ਸਿਧ ਕਰਣੀ।
ਨਮੋ ਪੋਖਣੀ ਸੋਖਣੀ ਸਰਬ ਭਰਣੀ।
ਨਮੋ ਪਰਮ ਪਰਮੇਸ੍ਵਰੀ ਧਰਮ ਕਰਣੀ।
ਨਵੀ ਨਿਤ ਨਾ ਗਿਣੀ ਦੁਸਟ ਹਰਣੀ।
ਨਮੋ ਰੂਪ ਕਾਲੀ ਕਪਾਲੀ ਅਨੰਦੀ।
ਨਮੋ ਚੰਦ੍ਰਣੀ ਭਾਨਵੀਆਂ ਗੁਬਿੰਦੀ।
ਨਮੋ ਛੈਲ ਰੂਪਾ ਨਮੋ ਦੁਸਟ ਦਰਣੀ।
ਨਮੋ ਕਾਰਣੀ ਤਾਰਣੀ ਸ੍ਰਿਸਟ ਭਰਣੀ।
ਅਛੇਦੰ ਅਭੇਦੰ ਅਕਰਮੰ ਸੁਧਰਮੰ।
ਨਮੋ ਬਾਣ ਪਾਣੀ ਧਰੇ ਚਰਮ ਬਰਮੰ।
ਅਜੇਯੰ ਅਭੇਯੰ ਨਿਰੰਕਾਰ ਨਿਤੰਯੰ।
ਨਿਰੂਪੰ ਤ੍ਰਿਬਾਣੰ ਨਮਿਤਯੰ ਅਕਿਤਯੰ।
ਨਮਸਤਿਯੰ ਨਮਸਤਿਐਂ ਨਮਸਤਿਐਂ ਭਵਾਨੀ।
ਸਦਾ ਰਖਿਲੈ ਮੋਕ੍ਰਿਪਾ ਕੈ ਕ੍ਰਿਪਾਨੀ।
( ਚੰਡੀ ਚਰਿਤ੍ਰ। ੨। ੩੦ )

ਯਾਦ ਰਹੇ ਜੁ ਇਹ ਸਰਬ ਨਾਮ ਉਸੇ ਮਢਲੀ ਆਦ-ਸ਼ਕਤੀ ਭਾਵ 'ਨਾਮ' ਦੇ ਹਨ ਜੋ ਕਾਲ ਤੋਂ ਉਪਰ ਅਕਾਲ, ਸ਼ਕਤੀ ਹੈ, ਜਿਸ ਬਿਨਾਂ ਵਾਹਿਗੁਰੂ ਜੀ ਵੀ ਅਧੂਰੇ ਹੀ ਹੋਣਗੇ-ਜਿਹਾ ਕਿ ਵੇਦਾਂਤ ਧਰਮ ਵਿਚ 'ਬ੍ਰਹਮ' ਦਾ ਰੂਪ (Idea God)। ਇਹ ਅਕਾਲ ਸੱਤਾ ਨਿਰੰਕਾਰ ਤੋਂ ਉਪਜਦੀ ਹੈ ਤੇ ਆਪ ਸਦਾ ਸਦਾ ਨਿਰੰਕਾਰ ਹੀ ਰਹਿੰਦੀ ਹੈ। ਜਿਹਾ ਕਿ ਸੂਰਜਦੀਆਂ ਕਿਰਨਾਂ ਓਹੋ ਰੂਪ ਹਨ, ਜਿਹਾ ਕਿ ਸੂਰਜ, ਇਸੇ ਕਰਕੇ ਦਸਮੇਸ਼ ਪਿਤਾ ਜੀ ਨੇ "ਨਿਰੰਕਾਰ ਨਿਤ੍ਯੰ" ਕਰਕੇ

ਵਡਿਆਇਆ ਹੈ। ਹੁਣ ਜਦ ਇਥੇ 'ਨਿਰੰਕਾਰ ਨਿਤਯੰ ਸ਼ਕਤੀ' ਦੀ ਉਪਮਾ ਹੈ ਤਾਂ ਫਿਰ ਇਹ ਕੀਕਣ ਆਖਿਆ ਜਾ ਸਕਦਾ ਹੈ ਕਿ ਦਸਮੇਸ਼ ਪਿਤਾ ਜੀ ਨੇ ਕਿਸੇ 'ਦੇਵੀ' ਯਾ ਦੇਵਤੇ ਆਦਿ ਦਾ ਅਵਾਹਣ ਕੀਤਾ ਹੈ। ਓਹ ਭੁਲਦੇ ਹਨ, ਜੁ ਇਸ ਅਤੀ ਡੂੰਘੇ ਭੇਦ ਨੂੰ ਪਾਉਂਦੇ ਹੋਏ ਅੱਖਰਾਂ ਦੀ ਲੜਾਈ ਵਿਚ ਫਸੇ ਹੋਏ ਹਨ। ਵੇਖੋ ਜਲ, ਪਾਣੀ ਤੇ 'ਆਬ' ਇਨ੍ਹਾਂ ਅੱਖਰਾਂ ਦੇ ਮਾਅਨੇ ਇਕੋ ਹੀ ਹਨ, ਪਰ ਕਈ ਭਿੰਨ ਭਿੰਨ ਸਮਝ ਕੇ ਲੜਦੇ ਹਨ। ਜੋ ਅੰਦਰ ਜਾਕੇ ਡੂੰਘੀ-ਰਹਸ ਨੂੰ ਪਕੜਦੇ ਹਨ,ਓਹ ਤਾਂ ਜਾਣਦੇ ਹਨ ਕਿ ਜੋ ਉਪਮਾ ਦਸਮ-ਗ੍ਰੰਥ ਵਿਚ ਹੈ ਓਹ'ਤੇਜ,=ਭਵਾਨੀ= ਭਗੌਤੀ=Nam (ਨਾਮ)=Logos' ਦੀ ਹੈ, ਲੇਕਨ ਗੁਰ੍ਹਤਾ ਨੂੰ ਨਾ ਅੱਪੜਨ ਵਾਲੇ ਇਕ ਇਕ ਨਾਮ ਉਪਰ ਲੜਦੇ ਤੇ ਸਿਰ ਫੋੜਦੇ ਹਨ। ਇਸੇ ਵਾਸਤੇ ਦਸਮੇਸ਼ ਪਿਤਾ ਜੀ ਨੇ ਅਕਾਲ ਉਸਤਤ ਵਿਚ ਲਿਖਿਆ ਹੈ:—

> ਮੂੜ੍ਹ ਕੂੜ੍ਹ ਪੀਟਤ, ਨ ਗੂੜ੍ਹਤਾ ਕੋ ਪਾਵੈ ਭੇਦ,
> ਪੂਜਤ ਨ ਤਾਹਿ ਜਾਕੇ ਰਾਖੇ ਰਹੀਅਤੁ ਹੈ।੪।੩੪।
>
> [ਅਕਾਲ ਉਸਤਤ]

(੬)

ਪਿਆਰੇ ਪਾਠਕੋ! ਤੁਸੀਂ ਪੁੱਛੋਗੇ ਜੁ ਇਸ ਗੱਲ ਦਾ ਕੀ ਸਬੂਤ ਹੈ ਜੁ ਦਸਮੇਸ਼ ਪਿਤਾ ਜੀ ਨੇ ਮੂੜ-ਮਤਾਂ-ਵਾਲੀ-ਦੇਵੀ ਛਡਕੇ 'ਨਾਮ-ਦੇਵੀ' ਨੂੰ ਪੂਜਿਆ ਸੀ? ਤੁਹਾਡਾ ਪ੍ਰਸ਼ਨ ਚੰਗਾ ਹੈ। ਇਸ ਦਾ ਉੱਤਰ 'ਅਕਾਲ ਉਸਤਤ' ਅਤੇ ੩੩ ਸਵੈਯਾਂ ਵਿਚ ਖੋਲ੍ਹਕੇ ਦਿੱਤਾ ਹੈ। ਉਹ ਇਸ ਅਨੀਮਵੀਂ-ਜੋਤ ਜਿਸ ਨੂੰ 'ਨਾਮ' ਆਖਦੇ ਹਨ,ਬਸ ਉਸੇ ਨੂੰ ਹੀ ਚਿਤਾਰਦੇ ਸਨ,

ਤੇ ਆਪ ਉਸ ਦਾ ਹੀ ਰੂਪ ਸਨ। ਇਹ ਜੋਤ ਕੀ ਹੈ ? ਉੱਤਰ, ਸ੍ਰੀ ਮੁਖ ਵਾਕ ਇਹ ਹੈ:—

ਜਿਮੀ ਜਮਾਨ ਕੇ ਬਿਖੈ *ਸਮਸਤ੍ਰ ਏਕ †ਜੋਤਿ ਹੈ।
ਨ ਘਾਟ ਹੈ ਨ ਬਾਢ ਹੈ, ਨ ਘਾਟ ਬਾਢ ਹੋਤ ਹੈ।
ਨ ਹਾਨਿ ਹੈ ਨ ਬਾਨਿ ਹੈ *ਸਮਾਨ ਰੂਪ ਜਾਨੀਐ।
ਮਕੀਨ ਔ ਮਕਾਨ ਅਪ੍ਰਮਾਨ †'ਤੇਜ' ਮਾਨੀਐ। ੫੬੬।

ਇਸੇ ਨੂੰ ਫਿਰ 'ਪਰਮ-ਤੱਤ' (Root-element or Primary Force) ਕਰਕੇ ਆਖਿਆ ਹੈ, ਤੇ ਇਸ ਤੋਂ ਭੁੱਲਕੇ ਲੋਕਾਂ ਨੇ ਏਕਤਾ ਨੂੰ ਛੱਡ ਅਨੇਕ ਸਿੰਮ੍ਰਤੀਆਂ ਬਣਾਈਆਂ ਹਨ। ਯਥਾ:—

'ਪਰਮ-ਤਤ' ਕਿਨਹੂੰ ਨ ਪਛਾਨਾ।
ਆਪ ਆਪ ਭੀਤਰ ਉਰਝਾਨਾ।
ਤਬ ਜੇ ਜੇ ਰਿਖਿ ਰਾਜ ਬਨਾਯੋ।
ਤਿਨ ਪੁਨ ਆਪਨ ਸਿੰਮ੍ਰਿਤਿ ਚਲਾਯੋ। ੧੭।
[ਬ: ਨ:]

'ਪਰਮ-ਤਤ' ਕੋ ਜਿਨ ਨ ਪਛਾਨਾ।
ਤਿਨ ਈਸ਼ਰ ਤਿਨ ਹੀ ਕਉ ਮਾਨਾ। ੧੦।

ਗੱਲ ਕੀ, ਦਸਮੇਸ਼ ਪਿਤਾ ਜੀ 'ਪਰਮ-ਤੱਤ' ਤੋਂ ਛੁਟ ਹੋਰ ਕਿਸੇ ਛੋਟੀ ਮੋਟੀ ਸ਼ਕਤੀ ਦੀ ਪੂਜਾ ਨਹੀਂ ਅਪਣੇ ਸਿੱਖਾਂ ਲਈ ਸਫਾਰਸ਼ ਕਰਦੇ।

ਪਰ ਇਸ ਪਰਮ-ਤੱਤ (=ਭਗੌਤੀ) ਦੀ ਉਪਾਸ਼ਨਾ ਬਾਬਤ

*ਹਰ ਜਗ੍ਹਾ ਇੱਕ ਤੇ ਇੱਕ ਰਸ ਪੂਰਨ।
†ਨਾਮ=ਭਗੌਤੀ।

ਇਉਂ ਲਿਖਿਆ ਹੈ:-

ਜੋ ਜੋ ਤੁਮਰੇ ਧਿਆਨ ਕੋ
ਨਿਤ ਉਠਿ ਧਿਆਇ ਹੈਂ ਮੰਤ।
ਅੰਤ ਲਹੈਂਗੇ ਮੁਕਤਿ-ਫਲ,
ਪਾਵਹਿੰਗੇ 'ਭਗਵੰਤ' ।
[ਚੰਡੀ ਚਰਿਤ੍ਰ ੨]

ਭਾਵ ਭਗੌਤੀ (ਪਰਮ-ਤੱਤ) ਦੇ ਪਕੜਨੇ ਨਾਲ ਇਸ ਭਗੌਤੀ ਦੇ ਰੱਖਣ ਵਾਲਾ 'ਭਗਵੰਤ' ਅਪਣੇ ਆਪ ਮਿਲ ਜਾਵੇਗਾ, ਜਿਸ ਕਰਕੇ ਮੁਕਤੀ ਜਾ ਛੁਟਕਾਰਾ ਹੋ ਜਾਵੇਗਾ।

ਹੁਣ ਅਸਾਂ ਇਹ ਵੇਖਣਾ ਹੈ ਜੋ ਇਸ ਭਗੌਤੀ (ਨਾਮ=ਪਰਮਤਤ) ਤਕ ਪਹੁੰਚ ਕੀਕਣ ਹੁੰਦੀ ਹੈ ? ਇਸਦਾ ਉੱਤਰ ਦਸਮੇਸ਼ ਪਿਤਾ ਜੀ ਦੇਂਦੇ ਹਨ:-

"ਪ੍ਰਿਥਮ ਭਗੌਤੀ ਸਿਮਰਕੇ
ਗੁਰੂ ਨਾਨਕ ਲਈਂ ਧਿਆਇ"

ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਪਰਮ-ਤੱਤ ਨੂੰ 'ਸਿਮਰਨ' ਦੁਆਰਾ ਪਾਇਆ। ਇਸ ਕਰਕੇ ਉਪਾਸ਼ਨਾਂ ਦੀ ਜੁਗਤੀ ਸਿਮਰਣ ਹੈ, ਉਹ ਸਿਮਰਣ ਜੋ 'ਉਠਤ, ਬੈਠਤ, ਸੋਵਤ ਜਾਗਤ' ਚਾਰ ਪਹਰ ਚਲੇ ਤੇ ਦਿਲੋਂ ਮਨੋਂ ਅੰਦਰੋਂ ਫੁੱਟੇ। ਕਿਉਂਕਿ ਜਿਸ ਸਿਮਰਣ ਨਾਲ ਅੰਦਰੋਂ ਪ੍ਰੀਤੀ ਨਹੀਂ, ਉਹ ਮਾਨੋ ਕੱਚਾ ਘੜਾ ਹੈ ਜੁ ਪਾਣੀ ਨਾਲ ਹੀ ਘੁਲ ਜਾਵੇਗਾ। ਸਿਮਰਣ ਦੀ ਪਾਣ ਪ੍ਰੀਤੀ ਹੈ, ਪਰ ਪ੍ਰੀਤੀ ਨੂੰ ਪ੍ਰਪਕ ਕਰਨ ਵਾਲੀ ਜੁਗਤੀ ਸਿਮਰਣ ਹੈ। ਇਨ੍ਹਾਂ ਦੋਵਾਂ ਦਾ ਆਪਸ ਵਿੱਚ ਪ੍ਰਸਪਰ ਜੋੜ ਹੈ, ਜੀਕਣ ਅੱਗ ਤੇ ਧੂੰਏ ਦਾ ਆਪਸ ਵਿੱਚ ਜੋੜ

ਹੈ, ਸਿਮਰਣ ਗੁਰਸਿੱਖੀ ਦਾ ਮੂਲ ਮੰਤ੍ਰ ਹੈ ਤੇ ਸਾਰਾ ਅਡੰਬਰ ਸਿਮਰਣ ਦੀ ਪਉੜੀ ਤੋਂ ਹੀ ਆਰੰਭ ਹੁੰਦਾ ਹੈ।

ਭਗੌਤੀ ਦੀ ਵਾਰ ਪਾਤ੍ਸ਼ਾਹੀ ੧੦ ਵਿੱਚ ਇਸੇ ਪਰਮ-ਤੱਤ ਭਾਵ 'ਭਗੌਤੀ'ਦੀ ਉਪਮਾ ਹੈ, ਤੇ ਇਸ ਵਿੱਚ ਦੱਸਿਆ ਹੈ, ਜ ਪਹਿਲੋਂ ਤਾਂ ਦਸਾਂ ਗੁਰੂ ਸਾਹਿਬਾਂ ਨੇ ਇਸ ਪਰਮ-ਸਤਾ ਨੂੰ ਸਿਮਰਨ ਦੁਆਰਾ ਧਿਆਇਆ, ਫਿਰ ਅਵਤਾਰਾਂ ਅਤੇ ਰਿਖੀਆਂ ਮੁਨੀਆਂ ਤੇ ਮਹਾਤਮਾ ਯਥਾ ਰਾਮਚੰਦ੍ਰ ਜੀ ਕ੍ਰਿਸ਼ਨ ਆਦਿ ਨੇ ਵੀ ਇਸ ਪ੍ਰਬਲ-ਸੱਤਾ ਨੂੰ ਧਿਆਇਆ। ਅਸੀਂ ਰੋਜ਼ ਅਰਦਾਸ ਦੇ ਸਮੇਂ ਇਸ 'ਭਗੌਤੀ ਦੀ ਵਾਰ' ਦਾ ਪਹਲਾ ਹਿੱਸਾ ਪੜ੍ਹਦੇ ਹਾਂ, ਪਰ ਬਹੁਤ ਸਾਰੇ ਸਜਣ ਇਸਦਾ ਠੀਕ ਅਰਥ ਨਹੀਂ ਸਮਝਦੇ ਇਸੇ ਕਰਕੇ ਹੇਠ ਲਿਖੇ ਅਨੁਸਾਰ ਇਸਦਾ ਅਰਥ ਖੋਲ੍ਹਕੇ ਲਿਖਣਾ ਜ਼ਰੂਰੀ ਹੈ:–

## ੧ ੴ ਵਾਹਿਗੁਰੂ ਜੀ ਕੀ ਫਤਹ ॥

ਏਕੰਕਾਰ ਓਅੰਕਾਰ ਸ੍ਰੀ ਵਾਹਿਗੁਰੂ ਜੀ ਦੀ ਨਿਤ ਜੈ ਹੈ।

## ਸ੍ਰੀ ਭਗੌਤੀ ਜੀ ਸਹਾਇ

(ਅਕਾਲ ਪੁਰਖ ਜੀ ਦੇ ਕੰਮ ਕਰਣ ਵਾਲੀ ਅਕਾਲ-ਸ਼ਕਤੀ 'ਨਾਮ' ਹੈ) ਸੋਈ ਅਕਾਲ ਨਾਮ-ਸੱਤਾ ਸਾਡਾ ਸਹਾਈ ਹੋਵੇ।

## ਵਾਰ ਸ੍ਰੀ ਭਗੌਤੀ ਜੀ ਕੀ (ਪਾਤਸ਼ਾਹੀ ੧੦)

ਦਸਮੇਸ਼ ਪਿਤਾ ਜੀ ਨੇ ਇਹ ਵਾਰ ਲਿਖੀ ਹੈ, ਇਸ

ਵਿੱਚ ਸ਼ੁਭ ਗੁਣ ਅਸੁਰੀ ਗੁਣਾਂ ਨੂੰ (ਵਾਰ ਕਰਕੇ) ਜਿੱਤਣਗੇ ।

## ਪ੍ਰਿਥਮ ਭਗੌਤੀ ਸਿਮਰ ਕੈ, ਗੁਰੂ ਨਾਨਕ ਲਈ ਧਿਆਇ ।

ਪਹਿਲੋਂ ਪਹਿਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਮਰਣ ਦੁਆਰਾ ਇਸ ਪਰਮ-ਸੱਤਾ ਨੂੰ ਧਿਆ ਲਿਆ ।

## ਫਿਰ ਅੰਗਦ ਗੁਰ ਤੇ ਅਮਰਦਾਸ ।

ਫਿਰ ਸ੍ਰੀ ਗੁਰੂ ਅੰਗਦ ਦੇਵ ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਇੰਝ ਹੀ ਕੀਤਾ ।

## ਰਾਮਦਾਸੈ ਹੋਈ ਸਹਾਇ ।

ਸ੍ਰੀ ਗੁਰੂ ਰਾਮਦਾਸ ਜੀ ਦੀ ਵੀ ਇਹੋ 'ਨਾਮ' ਪਰਮ-ਸੱਤਾ ਸਹਾਈ ਹੋਈ ।

## ਅਰਜਨ ਹਰਿਗੋਬਿੰਦ ਨੂੰ ।

ਸ੍ਰੀ ਗੁਰੂ ਅਰਜਨ ਦੇਵ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ (ਵੀ ਇਹ ਸਹਾਈ ਹੋਈ) ।

## ਸਿਮਰੋ ਸ੍ਰੀ ਹਰਿ ਰਾਇ ।

ਸ੍ਰੀ ਹਰਿ ਰਾਇ ਜੀ ਨੇ ਵੀ ਇਸੇ ਨੂੰ ਭਾਵ 'ਨਾਮ' ਨੂੰ ਸਿਮਰਿਆ ਸੀ ।

## ਸ੍ਰੀ ਹਰਿਕ੍ਰਿਸ਼ਨ ਧਿਆਈਐ ।

ਸ੍ਰੀ ਹਰਿਕ੍ਰਿਸ਼ਨ ਜੀ ਨੇ ਵੀ ਇਸ ਪਰਮ ਸੱਤਾ ਨੂੰ

ਧਿਆਇਆ ਹੈ।

## ਜਿਸੁ ਡਿਠੈ ਸਭ ਦੁਖ ਜਾਇ।

(ਕਿਸ ਪਰਮ-ਸੱਤਾ ਨੂੰ ?) ਉਸ ਨੂੰ ਜਿਸ ਨੂੰ ਗਿਆਨ ਅੱਖਾਂ ਨਾਲ ਵੇਖਣ ਜਾ ਅਨੁਭਵ ਕਰਨ ਨਾਲ ਸਭ ਦੁੱਖ ਚਲੇ ਜਾਂਦੇ ਹਨ, ਭਾਵ 'ਨਾਮ' ਨੂੰ।

## ਤੇਗ ਬਹਾਦਰ ਸਿਮਰੀਐ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵੀ ਇਸ ਨਾਮ-ਸੱਤਾ (ਭਗੌਤੀ) ਨੂੰ ਸਿਮਰਿਆ ਹੈ।

## ਘਰ ਨਉ ਨਿਧਿ ਆਵੈ ਧਾਇ।

ਜਿਸ ਦੇ ਸਿਮਰਨ ਤੇ ਧਿਆਨ ਨਾਲ ਸਰੀਰ ਰੂਪੀ ਘਰ ਵਿੱਚ ਸਾਰੀਆਂ ਨਿਧੀਆਂ ਆ ਜਾਂਦੀਆਂ ਹਨ, ਝਟ ਪਟ।

## ਸਭ ਥਾਈਂ ਹੋਹਿ ਸਹਾਇ।

ਇਹ ਪਰਮ-ਸੱਤਾ 'ਨਾਮ' ਫਿਰ ਸਭ ਥਾਈਂ ਸਹਾਇਤਾ ਕਰਦੀ ਹੈ।

ਨੋਟ:–'ਭਗੌਤੀ=ਭਗਵੰਤ ਯਾ ਅਕਾਲ-ਪੁਰਖ ਜੀ ਦੀ ਪਰਮ-ਸੱਤਾ ਨਾਮ।'

ਹੁਣ ਕਈ ਵੀਰ ਇਸ ਗੂੜ੍ਹਤਾ ਨੂੰ ਨਾ ਅਪੜਦੇ ਹੋਏ ਅਨੇਕ ਪ੍ਰਕਾਰ ਦੇ ਵਿੰਗ ਤਿੰਗ ਕਰਦੇ ਹਨ। ਕਈ ਸਜਣ ਤਾਂ 'ਭਗੌਤੀ' ਅੱਖਰ ਨੂੰ ਹੀ ਕੱਢਕੇ ਸ੍ਰੀ 'ਨਿਰੰਕਾਰ' ਰਖ ਛੱਡਦੇ ਹਨ, ਪਰ ਜੇ ਇਸ ਤਰਾਂ ਦੀ ਅਦਲਾ ਬਦਲੀ ਕਰਣ ਦੀ ਖੁਲ੍ਹ ਹੋ ਗਈ ਤਾਂ ਤੇ ਬੜਾ ਗੋਧਮ ਮਚ ਜਾਵੇਗਾ। ਫਿਰ ਸੋਚਣ

ਦੀ ਗੱਲ ਹੈ ਜੁ ਇਕ ਵੇਰੀ ਅੱਖਰ ਬਦਲਣ ਨਾਲ ਕੀ ਬਣੇਗਾ, ਜਦ ਸਾਰੇ ਦਸਮ ਗ੍ਰੰਥ ਵਿੱਚ ਮੁੜ ਮੁੜ ਉਹੋ ਨਾਮ ਯਾ ਅੱਖਰ ਆਉਂਦੇ ਹਨ, ਇਸ ਕਰਕੇ ਰਹੱਸ ਯਾ ਗੂੜ੍ਹਤਾ ਨੂੰ ਹੀ ਲੱਭਣਾ ਯੋਗ ਹੈ, ਨਾ ਕਿ ਅੱਖਰਾਂ ਵਿੱਚ ਹੇਰ ਫੇਰ ਪਾਕੇ ਦੋ-ਮਿੰਟੀ ਜਿੱਤ ਕਰਨੀ।

ਇਸ ਤੋਂ ਛੁਟ ਕਈ ਹੋਰ ਸਜਣ, ਇਸੇ ਵਾਰ ਦੇ ਅਰਥ ਹੋਰ ਤਰਾਂ ਕਰਦੇ ਹਨ, ਯਥਾ:-

(੧) "ਗੁਰੂ ਨਾਨਕ ਲਈ ਧਿਆਇ" ਦਾ ਅਰਥ ਉਹ ਕਰਦੇ ਹਨ, ਹੇ ਪਾਠਕ ਜਨੋ ! ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਧਿਆ ਲਵੋ। ਭਾਵ ਉਨ੍ਹਾਂ ਵੀਰਾਂ ਦਾ ਹਿਰਦਾ ਤਾਂ ਚੰਗਾ ਹੈ, ਪਰ ਅਰਥ ਠੀਕ ਨਹੀਂ। ਜੇ ਉਨ੍ਹਾਂ ਵਾਲੇ ਅਰਥ ਹੁੰਦੇ ਤਾਂ ਇਸ 'ਲਈ' ਦੀ ਜਗਾਂ 'ਲਈਂ' ਹੋਂਦਾ, ਜੋ ਕਿ ਨਹੀਂ। ਇਸ ਕਰਕੇ ਅਰਥ ਓਹੋ ਹਨ ਜੋ ਉਪਰ ਦਿੱਤੇ ਹਨ, ਤੇ ਢੁਕਦੇ ਵੀ ਓਹੋ ਹਨ, ਕਿਉਂਕਿ ਇਸੇ ਸਾਰੀ ਵਾਰ ਵਿੱਚ ਉਪਮਾ ਸ੍ਰੀ-ਭਗੌਤੀ ਜੀ ਯਾ ਨਾਮ-ਸ਼ਕਤੀ ਦੀ ਹੈ, ਨਾਕਿ ਕਿਸੇ ਖ਼ਾਸ ਵਿਯਕਤੀ ਦੀ।

(੨) "ਸਿਮਰੌ ਸ੍ਰੀ ਹਰਿਰਾਇ" ਦਾ ਅਰਥ ਕਈ ਸੱਜਣ ਇਹ ਕਰਦੇ ਹਨ ਜੁ ਸ੍ਰੀ ਹਰਿਰਾਇ ਜੀ ਦੇ ਨਾਮ ਨੂੰ ਸਿਮਰ ਲੈਣਾ। ਜੇ ਏਹ ਅਰਥ ਹੋਂਦੇ ਤਾਂ ਇਥੇ ਅੱਖਰ ਹੋਂਦੇ 'ਸਿਮਰੋ' (Do remember), ਪਰ ਇਥੇ ਅੱਖਰ ਹੈ 'ਸਿਮਰੌ' (Did remember) ਭਾਵ ਜੋ ਗਲ ਭੂਤ-ਕਾਲ ਵਿੱਚ ਹੋ ਚੁਕੀ ਹੈ, ਨਾ ਕਿ ਜੋ ਅਗੋਂ ਭਵਿਖਤ ਲਈ ਲਿੱਖੀ ਗਈ ਹੈ।

(੩) ਫਿਰ ਕਈ ਸੱਜਨ 'ਸ੍ਰੀ ਹਰਿਕ੍ਰਿਸ਼ਨ ਧਿਆਈਐ।' ਦਾ ਅਰਥ ਕਰਦੇ ਹਨ, ਜੁ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਧਿਆਵੋ

ਜੇ ਇਹ ਗੱਲ ਹੁੰਦੀ ਤਾਂ "ਧਿਆਈਐ' ਯਾ 'ਧਿਆਈਏ' ਅੱਖਰ ਹੁੰਦੇ ( Do Contemplate ) ਪਰ ਅੱਖਰ ਹਨ 'ਧਿਆਈ-ਐ' ਭਾਵ ਉਨ੍ਹਾਂ ਵੀ 'ਧਿਆਈ-ਹੈ'. (ਹੈ=ਐ) ਇਸ ਕਰਕੇ ਇਹ ਸਾਰੀ ਭੂਤ-ਕਾਲ ਦਾ ਬਿਰਤਾਂਤ ਹੈ, ਨਾਕਿ ਅੱਗੋਂ ਲਈ ਪ੍ਰੇਰਨਾ।

(੪) 'ਜਿਸ ਡਿੱਠੇ ਸਭ ਦੁਖ ਜਾਇ' ਦਾ ਕਈ, ਅਰਥ ਸ੍ਰੀ ਹਰਿਕ੍ਰਿਸ਼ਨ ਜੀ ਦੇ ਡਿੱਠਿਆਂ ਕਰਦੇ ਹਨ। ਪਰ ਜੇ ਇਹ ਗੱਲ ਹੁੰਦੀ ਤਾਂ ਹਰ ਇੱਕ ਗੁਰੂ ਜੀ ਦੀ ਉਪਮਾ ਕਰਦੇ ਇਹੋ ਜਿਹੇ ਅੱਖਰ ਆਉਂਦੇ, ਜਿਹਾ ਕਿ ਨਹੀਂ। ਤਾਂ ਪਤਾ ਲੱਗਾ ਜੁ ਅੱਖਰ 'ਜਿਸ' ਉਸੇ 'ਸ੍ਰੀ ਭਗੌਤੀ=ਨਾਮ-ਸੱਤਾ' ਵਾਸਤੇ ਹੀ ਵਰਤਿਆ ਗਿਆ ਹੈ।

(੫) 'ਤੇਗ ਬਹਾਦਰ ਸਿਮਰੀਐ' ਦੇ ਅਰਥ ਕਈ ਸੱਜਨ ਕਰਦੇ ਹਨ ਜੁ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਮ ਨੂੰ ਸਿਮਰੋ। ਪਰ ਜੇ ਇਹ ਅਰਥ ਹੁੰਦੇ ਤਾਂ ਅੱਖਰ ਹੁੰਦੇ 'ਤੇਗੁ ਬਹਾਦਰ ਸਿਮਰੀਐ' ਜਿਹਾ ਕਿ ਨਹੀਂ; ਇਸ ਕਰਕੇ 'ਏ' ਅੱਖਰ ਦਾ ਭਾਵ ਹੈ 'ਇਹ' ਭਾਵ ਸ੍ਰੀ ਭਗੌਤੀ=ਨਾਮ-ਸੱਤਾ।

(੬) ਅੰਤ ਨੂੰ ਆਉਂਦਾ ਹੈ: 'ਸਭ ਥਾਂਈਂ ਹੋਇ ਸਹਾਇ' ਜਿਸ ਦਾ ਭਾਵ ਕਈ ਸੱਜਨ ਕਰਦੇ ਹਨ ਗੁਰੂ ਜੀ ਉਪ੍ਰੋਕਤ ਲਿਖੇ ਸਹਾਈ ਸਭ ਥਾਂ ਹੋਣਗੇ। ਜੇ ਇਹ ਅਰਥ ਹੁੰਦੇ ਤਾਂ 'ਹੋਇ' ਅੱਖਰ ਨਾ ਹੁੰਦਾ, ਸਗੋਂ 'ਹੋਏ' ਹੁੰਦਾ।

ਪਿਆਰੇ ਪਾਠਕੋ ! ਸੋਚਣ ਵਾਲੀ ਗੱਲ ਹੈ ਜੁ ਵਾਰ ਤਾਂ ਸ੍ਰੀ ਭਗੌਤੀ (ਨਾਮ-ਸੱਤਾ) ਉਪਰ ਹੈ ਫਿਰ ਭਿੰਨ ਭਿੰਨ ਉਪਮਾ

ਸਵਾਏ ਉਸ ਦੇ ਹੋਰ ਕਿਸ ਦੀ ਹੋ ਸਕਦੀ ਹੈ। ਨਹੀਂ ਨਹੀਂ ਉਪਮਾਂ ਉਸੇ 'ਭਗੌਤੀ' ਯਾਂ ਨਾਮ-ਸੱਤਾ ਦੀ ਹੈ ਯਥਾ:-

"ਤੈਹੀ ਦੁਰਗਾ ਸਾਜਿ ਕੈ
ਦੈਤਾਂ ਦਾ ਨਾਸ ਕਰਾਇਆ।
ਤੈਥੋਂ ਹੀ ਬਲ ਰਾਮ ਲੈ
ਨਾਲ ਬਾਣਾਂ ਦਹਸਿਰ ਘਾਇਆ।
ਤੈਥੋਂ ਹੀ ਬਲ ਕ੍ਰਿਸ਼ਨ ਲੈ
ਕੰਸ ਕੇਸ ਪਕੜਿ ਗਿਰਾਇਆ।........
ਕਿਨੀ ਤੇਰਾ ਅੰਤ ਨ ਪਾਇਆ।"

ਇਥੇ 'ਤੈਹੀ' 'ਤੈਥੋ' ਦਾ ਇਸ਼ਾਰਾ ਸਭ ਉਸੇ ਪਰਮ-ਤੱਤ ਭਗੌਤੀ ਵੱਲ ਹੈ, ਸੋ ਇਸ ਕਰਕੇ 'ਜਿਸ ਡਿਠੇ ਸਭ ਦੁਖ ਜਾਇ' ਵਿੱਚ ਵੀ 'ਜਿਸ' (Pronoun) ਦਾ ਇਸ਼ਾਰਾ ਉਧਰ ਹੀ ਹੈ।

(੭)

ਇੱਥੇ ਇਕ ਬੜੀ ਜ਼ਰੂਰੀ ਗਲ ਦਸਣ ਵਾਲੀ ਹੋਰ ਹੈ। ਕੀ ? ਉਹ ਗੱਲ ਇਹ ਹੈ, ਜੋ ਹਿੰਦੂ ਧਰਮ ਵਿੱਚ ਇੱਕ ਨਹੀਂ ਅਨੇਕ ਦੇਵੀ ਦੇਵਤਿਆਂ ਦੀ ਪੂਜਾ ਹੈ, ਇਸੇ ਤਰ੍ਹਾਂ ਅਨੇਕਾਂ ਅਵਤਾਰਾਂ ਦੀ ਉਪਮਾ ਹੈ, ਪਰ ਵਾਸਤਵ ਵਿੱਚ ਇਹ ਸਭ ਲੀਕਾਂ ਹਨ ਜੋ ਬਾਹਰੋਂ ਟੁਰ ਕੇ ਅੰਦਰ ਕੇਂਦਰ (Centre) ਉਪਰ ਅੱਪੜਨ ਲਈ ਬਣਾਈਆਂ ਗਈਆਂ ਸਨ। ਭਾਵ ਇਹ ਹੈ ਜ ਇਹ ਸਭ ਗੂੜ੍ਹੀਆਂ ਗਾਥਾਂ ਹਨ (Mystery Religion or cults) ਜਿਨ੍ਹਾਂ ਦਾ ਅੰਤ੍ਰੀਵ ਭਾਵ ਇਨ੍ਹਾਂ ਹਰ ਇਕ ਦੇ ਰਹੱਸ (Esoteric meaning) ਢੂਢਣ ਤੇ ਲੱਭਦਾ ਹੈ [ਇਹ ਗੱਲ

ਅਸਾਂ "ਕ੍ਰਿਸ਼ਨ ਲੀਲਾ ਰਹੱਸ" ਤੇ "ਰਮਾਇਣ-ਰਹਿਸ" ਵਿੱਚ ਖੋਲੀਆਂ ਹਨ, ਉਹ ਪੁਸਤਕਾਂ ਵੇਖੋ]। ਹੁਣ ਸਿੱਖੀ ਕੀ ਸੀ ? ਸਿੱਖੀ ਸੀ ਤੇ ਹਣ ਵੀ ਇਨ੍ਹਾਂ ਸਭ ਗਝੜੇ-ਜੰਦਰਿਆਂ ਦੀ ਕੁੰਜੀ (Key) ਹੈ। ਇਸ ਕਰਕੇ ਗੁਰਸਿੱਖੀ ਵਿੱਚ ਕ੍ਰਿਸ਼ਨ, ਵਿਸ਼ਨ ਤੇ 'ਦੇਵੀ' ਦਾ ਅੰਤਰੀਵ ਭਾਵ ਕੀ ਹੈ, ਉਹ ਖੋਲ੍ਹਕੇ ਦੱਸਿਆ ਹੈ। ਗੱਲ ਕੀ ਗੁਰਸਿੱਖ ਇੱਕ ਉੱਚਾ-ਪੰਥ (Super religion) ਹੈ, ਜਿਸ ਵਿੱਚ ਭਾਰਤ ਮਾਤਾ ਅਤੇ ਹੋਰ ਮਤਾਂ ਮਤਾਤਰਾਂ ਵਾਲੇ ਆਕੇ ਅਪਣੇ ਗੁੱਝੇ ਸ਼ੰਕੇ ਨਵਿਰਤ ਕਰ ਸਕਦੇ ਹਨ। ਇਨ੍ਹਾਂ ਗੁਝੜੇ ਭੇਤਾਂ ਨੂੰ ਖੋਲ੍ਹਣ ਲਈ ਦਸਮ ਗ੍ਰੰਥ ਅਤੇ ਆਦਿ ਗ੍ਰੰਥ ਰਚੇ ਗਏ ਸਨ।

ਗੁਰੂ ਮਹਾਰਾਜ ਜੀ ਨੇ ਦਸਮ ਗ੍ਰੰਥ ਰਚਕੇ ਹਿੰਦਸਤਾਨ ਦੀ ਸਾਰੀ ਸਭਤਾ ਇੱਕ ਬੀੜ ਵਿੱਚ ਬੰਨ੍ਹ ਲਈ ਸੀ ਤਾਂ ਜੋ ਵਿਖਰਿਆ ਹੋਇਆ ਹਿੰਦੁਸਤਾਨ ਇੱਕ 'ਗੁਰਸਿੱਖ' ਧਰਮ ਵਿੱਚ ਆ ਜਾਵੇ। ਫਿਰ ਹੌਲੀ ਹੌਲੀ ਗੱਝੜੇ ਭੇਦ ਖੋਲ੍ਹਕੇ ਸਭ ਨੂੰ ਅਨੇਕ ਅਵਤਾਰਾਂ ਯਾ ਦੇਵੀ ਦੇਵਤਿਆਂ ਦੀ ਪੂਜਾ ਤੋਂ ਹਟਾਕੇ ਅਕਾਲ-ਪੂਜਾ ਵੱਲ ਲਾਇਆ ਹੈ।

ਪਹਿਲੋਂ ਤਾਂ ਲੀਕ ਪੁਰਾਣਕ ਫੜੀ ਹੈ। ਕੀ ? ਪੁਰਾਣਾਂ ਦੀਆਂ ਕਥਾਂ ਰਾਹੀਂ ਭਿੰਨ ਭਿੰਨ ਜਨਤਾ ਨੂੰ ਇਕਾਗਰ ਕਰਨਾ। ਫਿਰ ਜਦ ਉਨ੍ਹਾਂ ੨੪ ਅਵਤਾਰਾਂ ਦਾ ਪਤਾ ਲੱਗ ਗਿਆ, ਤਾਂ ਉਨ੍ਹਾਂ ਅੰਤ੍ਰੀਵ ਭਾਵ ਦੱਸਕੇ ਉਨ੍ਹਾਂ ਨੂੰ ਉੱਚੇ-ਪੰਥ ਵਿੱਚ ਦਾਖਲ ਕੀਤਾ ਭਾਵ ਨਿਰੰਕਾਰੀ ਮਤ ਵਿਚ। ਪਰ ਜੋ ਜੋ ਉਹੜੇ ਗੋਹਜ ਰਾਜ਼ ਨਹੀਂ ਸਮਝ ਸਕਦੇ ਸਨ। ਉਨ੍ਹਾਂ ਨੂੰ ਏਨਾਂ ਵਾਕਾਂ ਦੁਵਾਰਾ ਅਵਤਾਰਾਂ ਤੋਂ ਹਟਾਕੇ 'ਅਕਾਲ-ਪੁਰਖ' ਦੀ ਸੇਵਾ ਵੱਲ

ਆਂਦਾ ਯਥਾ:-

✓ (੧) ਮੈ ਨ ਗਨੇਸਹਿ ਪ੍ਰਿਥਮ ਮਨਾਉਂ।
ਕਿਸ਼ਨ ਬਿਸ਼ਨ ਕਬਹੂੰ ਨ ਧਿਆਉਂ।
ਕਾਨ ਸੁਨੇ ਪਹਿਚਾਨ ਨ ਤਿਨ ਸੋਂ।
ਲਿਵ ਲਾਗੀ ਮੋਰੀ ਪਗ*ਇਨਸੋਂ। (ਕ੍ਰਿਸ਼ਨਾਵਤਾਰ)

✓ (੨) ਅਕਾਲ ਪੁਰਖ ਕੀ ਦੇਹ ਮੈਂ ਕੋਟਕ ਬਿਸ਼ਨ ਮਹੇਸ਼।

(੩) ਕਿਤੇ ਕ੍ਰਿਸ਼ਨ ਸੇ ਕੀਟ ਕੋਟੈ ਉਪਾਏ।
ਉਸਾਰੇ ਗੜ੍ਹੇ, ਫੇਰ ਮੇਟੇ ਬਨਾਏ।
ਅਗਾਧ ਅਭੈ ਆਦਿ ਅਦ੍ਵੈ ਅਬਿਨਾਸੀ।
ਪਰੇ ਔਪਰ, ਪਰਮ ਪੂਰਨ ਪ੍ਰਕਾਸੀ।

ਭਾਵ ਇਹ ਜੋ ਗੁਰਸਿਖ ਜਰਾ ਉਚੇ ਦਰਜੇ ਤੇ ਆ ਅੱਪੜਦੇ ਸਨ, ਉਨ੍ਹਾਂ ਤੋਂ ਫਿਰ ਰਿੜਨ ਵਾਲੇ 'ਕ੍ਰਿਸ਼ਨ ਬਿਸ਼ਨ' ਵਾਲੇ ਰੋੜੇ ਵੀ ਹਟਾ ਲਏ ਜਾਂਦੇ ਸਨ, ਤੇ ਇੰਝ ਉਹ ਭਿੰਨ ਭਿੰਨ ਵਿਅਕਤੀਆਂ ਨੂੰ ਛੱਡ ਸਿਰਫ ਅਕਾਲ ਪੁਰਖ ਦੀ ਉਪਾਸ਼ਨਾ ਵਿੱਚ ਤਤਪਰ ਹੋ ਜਾਂਦੇ ਹਨ।

ਵੇਖੋ ਡੂੰਘੀਆਂ ਨਿਰੰਕਾਰੀ ਰਮਜ਼ਾਂ:-

✓ 'ਕੇਵਲ ਕਾਲਈ ਕਰਤਾਰ।
ਆਦਿ ਅੰਤ ਅਨੰਤ ਮੂਰਤਿ,
ਗੜ੍ਹਨ ਭੰਜਨ ਹਾਰ।
ਨਿੰਦ ਉਸਤਤਿ ਜੌਨ ਕੇ ਸਮ,
ਸ਼ਤ੍ਰੂ ਮਿਤ੍ਰ ਨ ਕੋਯ।

---

*ਇਨਸੋਂ=ਭਗੌਤੀ=ਨਾਮ-ਸਤਾ।

ਕੌਨ ਬਾਟ ਪਰੀ ਤਿਸੈ,
ਪਥ ਸਾਰਥੀ ਰਥ ਹੋਯ ?
ਤਾਤ ਮਾਤ ਨ ਜਾਤਿ ਜਾਕਰ,
ਪੁਤ੍ਰ ਪੌਤ੍ਰ ਮੁਕੰਦ ।
ਕੌਨ ਕਾਜ ਕਹਾਹਿਗੋ ਤੇ,
ਆਨ ਦੇਵਕ ਨੰਦ ?
ਦੇਵ ਦੈਤ ਦਿਸਾ ਵਿਸਾ ਜਿਹ,
ਕੀਨ ਸਰਬ ਪਸਾਰ।
ਕੌਨ ਉਪਮਾ ਤੌਨ ਕੋ ਮੁਖ;
ਲੇਤ ਨਾਮ 'ਮੁਰਾਰ ?'

(ਹਜਾਰੇ ਸ਼ਬਦ ੧੦)

ਵੇਖੋ ! ਇਸ ਵਿੱਚ ਕ੍ਰਿਸ਼ਨ-ਰਹੱਸ ਥੋੜਾ ਜਿਹਾ ਖੋਲ੍ਹਕੇ ਦੱਸਿਆ ਹੈ। ਦਸਮੇਸ਼ ਪਿਤਾ ਜੀ ਦਸਦੇ ਹਨ, ਜਦ ਅਕਾਲ ਪੁਰਖ ਨਿਰੰਕਾਰ, ਨਿਰੰਜਨ, ਨਿਰਬਾਨ ਹੈ ਤਾਂ ਫਿਰ ਉਸ ਨੂੰ ਕੀ ਬਿਪਤਾ ਪਈ ਸੀ ਜੁ ਅਰਜਨ ਦਾ ਰਥਵਾਹੀ ਆਕੇ ਬਣੇ, ਜਿਹਾ ਕਿ ਕ੍ਰਿਸ਼ਨ-ਉਪਾਸ਼ਕ ਆਖਦੇ ਹਨ। ਅਸਲ ਗੱਲ ਇਹ ਹੈ ਜੁ ਕ੍ਰਿਸ਼ਨ ਕਰਖਣ-ਵਾਲਾ ਆਤਮਾ ਹੈ, ਤੇ ਅਰਜਨ-ਜੀਵ ਹੈ, ਤੇ ਇਸ ਜੀਵ-ਦਾ-ਰਥ ਚਲਾਣ ਵਾਲਾ ਕ੍ਰਿਸ਼ਨ-ਆਤਮਾ ਹੈ; ਨਹੀਂ ਤਾਂ ਨਿਰੰਕਾਰ ਨੂੰ ਕੀ ਲੋੜ ਹੈ ਜੋ ਘੋੜੇ ਚਲਾਣ ਦਾ ਕੰਮ ਕਰੇ। ਫਿਰ ਜਦ ਵਾਹਿਗੁਰੂ ਅਜੂਨੀ ਹੈ ਤਾਂ ਉਹ ਕੀਕਣ ਦੇਵਕੀ ਯਾ ਹੋਰ ਕਿਸੇ ਦੇ ਪੇਟ ਵਿੱਚ ਗਰਭ ਦਵਾਰਾ ਆ ਸਕਦਾ ਹੈ ? ਉਹ ਪਰਮਾਤਮਾ ਜੋ ਸਰਬ ਸ੍ਰਿਸ਼ਟੀ ਨੂੰ ਘਾਇਲ ਕਰਦਾ ਹੈ, ਉਸ ਦੀ ਕੀ ਉਪਮਾ ਹੋਈ, ਜੁ ਆਖੀਏ ਜੇ 'ਮੁਰ'

ਦੈਂਤ ਨੂੰ ਉਸ ਨੇ ਮਾਰ ਲਿਆ ? ਇਨ੍ਹਾਂ ਰਮਜ਼ਾਂ ਨਾਲ ਕ੍ਰਿਸ਼ਨ ਉਪਾਸ਼ਕ ਝਟ ਪਟ ਬਾਹਰਲੀ ਸੀੜ੍ਹੀ ਛੱਡ ਅੰਦਰਲੀ-ਅਕਾਲੀ-ਪਉੜੀ ਵੱਲ ਖਿੱਚਿਆ ਹੋਇਆ ਆ ਜਾਂਦਾ ਹੈ।

ਹੋਰ ਵੇਖੋ ! ਇੱਕ ਡੂੰਘੀ ਕਟਾਖਯ ਜੋ ਕ੍ਰਿਸ਼ਨ-ਗਾਥਾ ਦਾ ਪੜਦਾ ਚੀਰ ਕੇ ਗੁਰਸਿੱਖ ਨੂੰ ਅਕਾਲੀ-ਮਤ ਵੱਲ ਖਿੱਚਦੀ ਹੈ। ਇਹ ਕਟਾਖ ਤੇਤੀ ਸਵੈਯਾਂ ਵਿੱਚ ਹੈ ਤਾਂ ਜੁ ਅਸੀਂ ਰੋਜ਼ ਪੜ੍ਹੀਏ, ਸੋਚੀਏ ਤੇ ਚਿਤਾਰੀਏ:—

✓ ਕਯੋਂ ਕਹੁ ਕ੍ਰਿਸ਼ਨ ਕ੍ਰਿਪਾਨਿਧ ਹੈ ।
ਕਿਹ ਕਾਜ ਤੇ ਬਧਕ ਬਾਣ ਲਗਾਯੋ ?
ਔਰ ਕੁਲੀਨ ਉਧਾਰਤ ਜੋ ।
ਕਿਹੰ ਤੇ ਅਪਨੋ ਕੁਲ ਨਾਸ਼ ਕਰਾਯੋ ?
ਆਦਿ ਅਜੋਨਿ ਕਹਾਯ ਕਹੋ ?
ਕਿਮ ਦੇਵਕਿ ਕੇ ਜਠਰੰਤਰ ਆਯੋ ?
ਤਾਤ ਨ ਮਾਤ ਕਹੈਂ ਜਿਹੰ ਕੋ ।
ਤਿਹੰ ਕਯੋ ਬਸੁਦੇਵਹਿ ਬਾਪ ਕਹਾਯੋ। ੧੪।

ਭਾਵ ਜਦ ਕ੍ਰਿਸ਼ਨ ਜੀ ਕ੍ਰਿਪਾਲੂ, ਅਖਵਾਂਦੇ ਹਨ, ਤਦ ਫਿਰ ਉਨ੍ਹਾਂ ਨੇ ਸ਼ਿਕਾਰੀ ਦੇ ਦਿਲ ਨੂੰ ਕਦ ਦੁਖਾਇਆ ਸੀ, ਜੋ ਉਸ ਨੇ ਮਾਰਕੇ ਘਾਇਲ ਕਰ ਦਿੱਤਾ ? ਤੇ ਲੋਕੀ ਤਾਂ ਆਖਦੇ ਹਨ ਜੋ ਸਪੁੱਤ੍ਰ ੨੧ ਕੁਲਾਂ ਤਾਰਦਾ ਹੈ, ਇਹ ਕ੍ਰਿਸ਼ਨ ਮਹਾਰਾਜ ਨੇ ਅਪਣੀ ਕੁਲ ਸਗੋਂ ਦੁਰਬਾਸਾ ਦੇ ਸ੍ਰਾਪ ਤੋਂ ਉਲਟੀ ਨਾਸ ਕਿਉਂ ਕਰਾਈ ? ਇਨ੍ਹਾਂ ਗੱਲਾਂ ਦਾ ਉੱਤਰ ਹਿੰਦੂ ਜੰਨਤਾਂ ਕੋਲ ਕੋਈ ਨਹੀਂ, ਕਿਉਂਕਿ ਉਹ ਉਪਰਲੀਆਂ ਗਾਥਾ ਹੀ ਜਾਣਦੇ ਹਨ, ਵਿਚਲੇ ਰਹੱਸ ਨਹੀਂ ਜਾਣਦੇ। ਪਰ ਇਨ੍ਹਾਂ

ਪ੍ਰਸ਼ਨਾਂ ਦਵਾਰਾ ਉਨ੍ਹਾਂ ਦਾ ਨਿਸਚਾ ਅਪਣੇ ਆਪ ਚਿਕਨਾ ਚੂਰ ਹੋਕੇ ਅਕਾਲ ਵੱਲ ਭੱਜਦਾ ਹੈ । ਕੇਹੜਾ ਅਕਾਲ ? ਜੋ ਦੇਵਕਿ ਆਦਿ ਦੇ ਗਰਭ ਵਿੱਚ ਨਹੀਂ ਆਉਂਦਾ। ਜਿਸ ਦਾ ਤਾਤ ਮਾਤ ਕੋਈ ਨਹੀਂ ।

ਜੀਕਣ ਕ੍ਰਿਸ਼ਨ ਅਵਤਾਰ ਤੋਂ ਖਿੱਚਕੇ ਗੁਰਸਿੱਖਾਂ ਨੂੰ ਅਕਾਲ ਵੱਲ ਦਸਮੇਸ਼ ਪਿਤਾ ਜੀ ਲੈ ਜਾਂਦੇ ਹਨ, ਇਸੇ ਤਰ੍ਹਾਂ ਰਾਮ-ਅਵਤਾਰ ਤੋਂ ਵੀ ਯਥਾ:—

ਜੌ ਕਹੋ 'ਰਾਮ' ਅਯੋਨਿ ਅਜੈ ਅਤਿ ।
ਕਾਹੇ ਕੋ ਕੌਸਲ ਕੁਖਿ ਜਯੋ ਜੂ ?
ਕਾਲ ਹੂੰ ਕਾਨੂ ਕਹੈਂ ਜਿਹ ਕੋ,
ਕਿਹ ਕਾਰਣ ਕਾਲ ਤੇ ਦੀਨ ਭਯੋ ਜੂ ?
ਸੱਤ ਸਰੂਪ ਬਿ-ਬੈਰ ਕਹਾਯ,
ਸੁ ਕਯੋਂ ਪਥ ਕੋ ਰਥ ਹਾਂਕ ਧਯੋ ਜੂ ?
ਤਾਂਹੀ ਕੋ ਮਾਨ ਪ੍ਰਭੂ ਕਰਕੈ,
ਜਿਹ ਕੋ, ਕੋਊ ਭੇਦ ਨ ਲੈ, ਨ ਲਯੋ ਜੂ । ੧੩ ।

ਹਾਂ ਜੀ, ਜੇ ਰਾਮਚੰਦਰ ਜੀ ਨਿਰੰਕਾਰ ਰੂਪ ਹਨ ਤਾਂ ਫਿਰ ਕੁਸ਼ੱਲਿਆ ਦੀ ਕੁਖ ਵਿੱਚ ਕੀਕਣ ਆਏ ? ਨਹੀਂ ਨਹੀਂ, ਨਾ ਰਾਮ ਨਾ ਕ੍ਰਿਸ਼ਨ ਵਾਹਿਗੁਰੂ ਰੂਪ ਹਨ। ਅਕਾਲ ਪੁਰਖ ਤਾਂ ਉਹ ਹੈ ਜੁ:—

ਚਕ੍ਰ ਚਿਹਨ ਅਰੁ ਬਰਣ ਜਾਤਿ,
ਅਰੁ ਪਾਤਿ, ਨਹਿਨ ਜਿਹ ।
ਰੂਪ ਰੰਗ, ਅਰੁ ਰੇਖ ਭੇਖ,
ਕੋਊ ਨ ਸਕਤ ਕਿਹੁ ।

ਅਚਲ ਮੂਰਤਿ, ਅਨੁਭਵ ਪ੍ਰਕਾਸ਼,
ਅਮਿਤੋਜ ਕਹਿਜੈ ।
ਕੋਟ ਇੰਦ੍ਰ ਇੰਦ੍ਰਾਨ,
ਸਾਹ ਸਾਹਾਨਿ ਗਣਿਜੈ ।
ਤ੍ਰਿਭਵਣ ਮਹੀਪ ਸੁਰਨਰ ਅਸੁਰ,
'ਨੇਤਿ ਨੇਤਿ' ਬਣ ਤ੍ਰਿਣ ਕਹਿਤ ।
ਤਵ ਸਰਬ ਨਾਮ ਕਥੈ ਕਵਣ,
ਕਰਮ ਨਾਮ ਬਰਣਤ ਸੁਮਤ ?

ਭਾਵ ਉਹ ਅਕਾਲ ਪਰਖ ਤਾਂ 'ਨੇਤਿ ਨੇਤਿ' (Indescribable, Ineffable) ਹੈ, ਫਿਰ ਉਸ ਅਗੰਮ ਦੇ ਗੰਮਤਾ ਵਾਲੇ ਨਾਮ ਕੀਕਣ ਆਖੀਏ ? ਜੇ ਨਾਮ ਅਸੀਂ ਲੈਂਦੇ ਹਾਂ, ਉਹ ਸਿਰਫ ਉਸਦੇ ਗੁਣ ਉਚਾਰਦੇ ਹਨ, ਅਸਲੀ ਨਾਮ ਤਾਂ ਵਾਹਿਗੁਰੂ ਜੀ ਦਾ 'ਅਲੱਖੀ-ਨਾਮ' ਹੈ, ਜੋ ਭਗਵੰਤ ਦੀ ਭਗੌਤੀ-ਸੱਤਾ ਹੈ, ਯਾ ਜਿਸਨੂੰ 'ਨਾਮ-ਨਿਰੰਜਨ' ਕਰਕੇ ਵੀ ਲਿਖਿਆ ਹੈ।

ਭਾਵ ਇਹ ਹੈ ਜੁ ਕ੍ਰਿਸ਼ਨ, ਵਿਸ਼ਨ ਅਤੇ ਹੋਰ ੨੪ ਅਵਤਾਰ ਉਹ ਲੀਹਾਂ ਹਨ ਜਿਨ੍ਹਾਂ ਰਾਹੀਂ ਚਲਕੇ ਹਿੰਦੂ ਮਤ ਵਾਲੇ ਗੁਰਸਿੱਖੀ ਦੀ ਟੀਸੀ ਪਰ ਅਪੜ ਕੇ ਵਿਯਕਤੀ-ਪੂਜਾ ਨੂੰ ਛਡ ਅਕਾਲ-ਪੂਜਾ ਵਿੱਚ ਆਂਵਦੇ ਹਨ। ਗੁਰਸਿੱਖੀ ਸਭ ਲੀਹਾਂ (Cults) ਦੀ ਕੁੰਜੀ ਹੈ। ਦਸਮੇਸ਼ ਪਿਤਾ ਸਾਨੂੰ ਛੋਟੀਆਂ ਮੋਟੀਆਂ ਵਿਯਕਤੀਆਂ ਤੋਂ ਚੁਕ ਅੰਤ ਨੂੰ ਅਕਾਲ-ਪੁਰਖ ਦੇ ਦੇਸ ਵਿੱਚ ਖੜਦੇ ਹਨ। ਕੇੜ੍ਹਾ ਅਕਾਲ ਪੁਰਖ ? ਜਿਸ ਦੀ ਤਾਰੀਫ ਇਹ ਹੈ:–

'ਕਾਲਹੀਨ, ਕਲਾ-ਸੰਜੁਕਤ, ਅਕਾਲ-ਪੁਰਖ, ਅਦੇਸ।'

ਭਾਵ ਜੋ ਕਾਲ ਤੋਂ ਪਰੇ, ਦੇਸ ਤੋਂ ਪਰੇ (Timeless, spaceless) ਹੈ, ਪਰ ਜਿਸ ਦੇ ਨਾਲ 'ਕਲਾ' (ਨਾਮ-ਸੱਤਾ= ਭਗੌਤੀ) ਵੀ ਹੈ। ਜੇ ਇਹ ਨਾ ਹੋਵੇ ਤਾਂ ਕਾਲ ਤੇ ਦੇਸ ਵਿੱਚ ਅਫੜਾ ਦਫੜੀ (Chaos) ਮੱਚ ਜਾਵੇ, ਬਸ ਇਹੋ 'ਕਲਾ' ਕਾਲ ਤੇ ਦੇਸ ਨੂੰ ਨਿਯਮ ਵਿੱਚ ਬੰਨ੍ਹ ਰੱਖਦੀ ਹੈ। ਭਾਵ ਇਹ ਅਕਾਲ-ਪੁਰਖ ਜਿਸ ਕਾਰਕ (Executive)-ਸ਼ੁਭਾ ਬਿਨਾ ਅਪੂਰਨ ਹੈ। ਇਸੇ ਕਰਕੇ 'ਸ੍ਰੀ ਵਾਹਿਗੁਰੂ ਜੀ ਕੀ ਫਤਹ' ਦੇ ਨਾਲ ਹੀ 'ਸ੍ਰੀ ਭਗੌਤੀ ਜੀ ਸਹਾਇ' ਦਾ ਵਰਨਣ ਹੈ। ਇਹ ਦੋਵੇਂ ਭਿੰਨ ਨਹੀਂ, ਇਕ ਹਨ, ਜੀਕਣ ਸੂਰਜ ਅਤੇ ਉਸ ਦੀ ਰੌਸ਼ਨੀ! ਪਰ ਯਾਦ ਰਖੋ! ਭਾਵੇਂ ਇਕ ਹਨ,ਪਰ ਸੂਰਜ ਸਾਡੇ ਕੋਲ ਟੁਰਕੇ ਨਹੀਂ ਆਂਵਦਾ। ਸਿਰਫ ਰੋਸ਼ਨੀ ਯਾ ਕਿਰਨਾਂ ਹੀ ਆਂਵਦੀਆਂ ਹਨ ਤੇ ਹਨੇਰੀ ਦੁਨੀਆਂ ਨੂੰ ਵਿਛੜੇ ਹੋਏ ਸੂਰਜ ਨਾਲ ਜੋੜਦੀਆਂ ਹਨ। ਸੋ ਇਸੇ ਤਰ੍ਹਾਂ ਭਗਵੰਤ ਤਾਂ ਅਡੋਲ, ਅਜੂਨੀ, ਨਿਰੰਕਾਰ ਹੈ, ਪਰ ਉਸ ਦੀ ਭਗੌਤੀ-ਸੱਤਾ ਸਾਡੇ ਦਿਲ ਵਿਚ ਆਂਵਦੀ ਹੈ, ਤੇ ਵਿਛੜਿਆਂ ਨੂੰ ਵਾਹਿਗੁਰੂ ਜੀ ਨਾਲ ਮੇਲਦੀ ਹੈ। ਬੁਝੜੀਆਂ ਜੋਤਾਂ ਨੂੰ ਜਗਾਣ ਵਾਲੀ ਸੱਤਾ ਬਸ ਇਹੋ ਹੈ:—

'ਪ੍ਰਚੰਡ ਅਖੰਡ ਮੰਡਲੀ।
ਉਦੰਡ ਰਾਜ ਸੁਥਲੀ।
ਜਗੰਤ ਜੋਤਿ ਜੁਆਲਕਾ।
ਜਲੰਤ ਦੀਪ ਮਾਲਕਾ।' । ੯। ੧੬।

[ਗਿਆਨ ਪ੍ਰਬੋਧ]

(੮)

ਆਵੋ ਜ਼ਰਾ ਦੇਵੀ-ਵਾਰ ਦਾ ਰਹੱਸ ( ਗੂੜ੍ਹ ਭਾਵ ) ਡੂੰਘ ਵਿਚ ਜਾਕੇ ਲੱਭੀਏ, ਕਿਉਂਕਿ ਜਦ ਤੋੜੀ ਇਹ ਨਹੀਂ ਲਭੇਗਾ ਤਦ ਤੋੜੀ ਸਾਡੇ ਮਨ ਦੇ ਸ਼ੰਕੇ ਨਿਵਿਰਤ ਨਹੀਂ ਹੋਣਗੇ।
ਵੇਖੋ ਵਾਰ ਭਗੌਤੀ ਵਿਚ ਵਡੇ ਵਡੇ ਨਾਂ ਕੀ ਹਨ:—

ਅਭਮਾਨੁ ਉਤਾਰਨ ਦੇਵਤਿਆ [੧]ਮਹਿਖਾਸੁਰ ਸੁੰਭ ਉਪਾਇਆ।
ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜ ਕਮਾਇਆ।............
ਦਿਤਾ [੨]ਇੰਦ੍ਰ ਨਿਕਾਲ ਕੈ ਤਿਨ ਗਿਰ ਕੈਲਾਸੁ ਤਕਾਇਆ।......
ਪਾਸ [੩]ਦੁਰਗਾ ਦੇ ਇੰਦ੍ਰ ਆਇਆ।..............
ਦੁਰਗਾ ਬੈਣ ਸੁਣੰਦੀ ਹਸੀ ਹੜਹੜਾਇ।
ਓਹੀ [੪]ਸੀਹ ਮੰਗਾਇਆ ਰਾਕਸ ਭੱਖਣਾ।...
ਚੌਦਹ ਲੋਕਾਂ ਰਾਣੀ ਸਿੰਘ ਨਚਾਇਆ।........
ਹੋਈ ਅਲੋਪ ਭਵਾਨੀ ਦੇਵਾਂ ਨੂੰ ਰਾਜ ਦੇ........
ਸੁੰਭ [੫]ਨਿਸੁੰਭੁ [੬]ਗੁਮਾਨੀ ਜਨਮੇ ਸੂਰਮੇ........
[੭]ਲੋਚਲ-ਧੂਮ ਗੁਮਾਨੀ ਰਾਇ ਬੁਲਾਇਆ।...
ਸਭੇ ਬੀਰ ਸੰਘਾਰੇ ਧੂਮਰ ਨੈਣ ਦੇ..............
[੮]ਚੰਡ ਅਰ [੯]ਮੁੰਡ ਪਠਾਏ ਬਹੁਤਾ ਕਟਕ ਦੇ...
ਗੁਸੇ ਆਈ [੧੧]ਕਾਲਕਾ ਹਥ ਸਜੇ ਲੈ ਤਲਵਾਰ ਕਉ
ਏਦੂ ਪਾਰਉਂ ਓਤ ਪਾਰ [੧੨]ਹਰਿਨਾਕਸਿ ਕਈ ਹਜਾਰ ਕਉ......
ਸੁੰਭ ਨਿਸੁੰਭ ਸੰਘਾਰਿਆ ਪਠਾਇਆ ਜਮ ਦੇ ਧਾਮ ਕਉ
ਇੰਦ੍ਰ ਸੱਦ ਬੁਲਾਇਆ ਰਾਜ ਅਤ ਖੇਧ ਨੂੰ
ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੇ

(ਭਗੌਤੀ ਦੀ ਵਾਰ)

ਉਪ੍ਰੋਕਤ ਤੁਕਾਂ ਵਿੱਚ ਇਸ ਵਾਰ ਦੇ ਸਾਰੇ ਐਕਟਰ (Dramatis personae) ਆ ਜਾਂਦੇ ਹਨ, ਤੇ ਇਨ੍ਹਾਂ ਨਾਵਾਂ ਉਪਰ ਅਸਾਂ ਨੰਬਰ ੧, ੨.........ਲਾ ਦਿੱਤੇ ਹਨ, ਤਾਂ ਜੋ ਇਨ੍ਹਾਂ ਸਾਰਿਆਂ ਦਾ ਵੇਰਵਾ ਹੇਠ ਖੁੱਲ੍ਹ ਜਾਵੇ।

ਪਿਆਰੇ ਪਾਠਕੋ ! ਅਸੀਂ ਉਪਰ ਦੱਸ ਆਏ ਹਾਂ ਜੁ 'ਵਾਰਾਂ' ਵਿੱਚ ਭੈੜੇ ਤੇ ਚੰਗੇ ਗੁਣਾਂ ਦੀ ਆਪਸ ਵਿੱਚ ਲੜਾਈ ਹੈ, ਯਾਦ ਰੱਖੋ ਗੁਣਾਂ ਦੀ ਨਾ ਕਿਸੇ ਖਾਸ ਆਦਮੀਆਂ ਦੀ। ਹੁਣ ਵੇਖੋ 'ਇੰਦ੍ਰ' ਕੌਣ ਹੈ ? ਸਾਡੇ ਅੰਦਰ ੧੦ ਇੰਦ੍ਰੇ ਹਨ। ਪੰਜ ਕਰਮ ਕਰਨ ਵਾਲੇ ਇੰਦ੍ਰੇ, ਪੰਜ ਸੋਚਣ ਜਾਨਣ ਵਾਲੇ (ਗਿਆਨ) ਇੰਦ੍ਰੇ। ਇਨ੍ਹਾਂ ਉਪਰ ਬੈਠਾ ਹੋਇਆ ਹੈ 'ਜੀਵ' ਜੋ 'ਇੰਦ੍ਰ' ਹੈ ਕਿਉਂਕਿ ਉਹ ਇਨ੍ਹਾਂ ਸਭ ਇੰਦ੍ਰੀਆਂ ਦਾ ਰਾਜਾ ਯਾ ਸਰਦਾਰ ਹੈ।

ਪਰ ਅਗਿਆਨ ਅਵਸਥਾ ਵਿੱਚ ਆਕੇ ਇੰਦ੍ਰ ਅਪਣੇ 'ਆਤਮਾ' ਦੇ ਤਖਤ (ਜਿਸ ਨੂੰ 'ਅਮਰਾਵਤੀ' ਭਾਵ ਅਮਰ ਹੋਣ ਦਾ ਥਾਂ ਵੀ ਆਖਦੇ ਹਨ) ਤੋਂ ਹਟਕੇ ਅਗਿਆਨ ਦੇ ਵਸ ਆ ਜਾਂਦਾ ਹੈ। ਇਹ ਵੱਡਾ ਅਗਿਆਨ ਦਾ ਘੁਰ ਕੀ ਹੈ ? 'ਮਹਿਖਾਸਰ' ਭਾਵ ਸੰਭ੍ਹਾ ਯਾ 'ਕਾਲ-ਦਾ-ਵਾਹਣ'। ਭਾਵ ਇਹ ਜੁ ਪਹਿਲੋਂ ਪਹਿਲੋਂ ਕਾਲ (ਯਾ ਜਮ ਜੋ ਸੰਡੇ ਉਪਰ ਚੜ੍ਹਦਾ ਹੈ) ਉਹ ਵੱਡਾ ਮੁੱਢਲਾ ਦੁਸ਼ਮਨ ਹੈ, ਇਸ ਨੂੰ 'ਸੁੰਡ' ਵੀ ਕਦੀ ਕਦੀ ਆਖਦੇ ਹਨ, ਕਿਉਂਕਿ ਜੀਕਣ ਹਾਥੀ ਦੀ ਸੁੰਡ (Trunk Proboscis) ਵਿੱਚ ਬਲ ਹੁੰਦਾ ਹੈ, ਇਤਨਾ ਯਾ ਇਸ ਤੋਂ ਵੱਧ ਇਸ ਵਿਚ ਹੈ, ਕਿਉਂਕਿ ਦੇਵਾਂ ਦੇਵਤੇ ਸੱਭੇ ਕਾਲ ਦੇ ਵਸ ਹਨ, ਯਥਾ ਸ੍ਰੀ ਗੁਰ ਵਾਕ:-

'ਕਾਲ' ਪਾਯ ਬ੍ਰਹਮਾ ਬਪੁ ਧਰਾ।
ਕਾਲ ਪਾਯ ਸ਼ਿਵਜੀ ਅਵਤਰਾ।
ਕਾਲ ਪਾਯ ਕਰ ਵਿਸ਼ਨ ਪ੍ਰਕਾਸਾ।
ਸਕਲ ਕਾਲ ਕਾ ਕੀਆ ਤਮਾਸਾ।

ਬਸ ਇਹੋ ਕਾਲ (ਅਤੇ ਦੇਸ,(Time & Space)ਜੀਵ ( ਇੰਦ੍ਰ ) ਦੇ (ਬੇਨਤੀ ਚੌਪਈ) ਪਹਿਲੇ ਤੇ ਵਡੇ ਦੁਸ਼ਮਨ ਹਨ, ਇਨ੍ਹਾਂ ਨੂੰ ਵੱਸ ਕਰਨਾ ਹੈ। ਦੂਜੇ ਪਾਸੇ ਉਹ ਨਾਮ-ਸੱਤਾ ਹੈ ਜਿਸਨੂੰ ਅਸੀਂ ਭਗੌਤੀ ( ਭਗਵੰਤ ਦੀ ਅਕਾਲ-ਸੱਤਾ ) ਯਾ ਭੁਵਾਨੀ (ਭੂ-ਆਨਣ ਵਾਲੀ) ਆਖ ਆਏ ਹਾਂ, ਬਸ ਇਹੋ ਹੀ ਦੁਰਗਾ ਹੈ ਭਾਵ 'ਦੁਰ-ਗਾ' ਜੋ ਮੁਸ਼ਕਲ ਨਾਲ ਫੜੀ ਜਾਵੇ। ਪਰ ਜਦ ਸਿਮਰਣ ਦੁਆਰਾ ਫੜੀ ਗਈ ਤਾਂ ਇਹ ਕਾਲ ਦੇ ਸਭ ਮੇਲੀਆਂ ਨੂੰ ਮਾਰੇਗੀ ਤੇ ਦਲੇਗੀ।

ਹੁਣ ਕਾਲ ਦੇ ਦੋ ਵੱਡੇ ਵਜ਼ੀਰ ਹਨ: ਸੁੰਭ ਤੇ ਨਿਸੁੰਭ। ਇਹ ਕੌਣ ਹਨ ? ਸੁੰਭ ਦਾ ਭਾਵ ਹੈ 'ਸੁ-ਉਭੌ' ਜੋ ਅਪਣੇ ਆਪ ਉਭੌ (ਪੈਦਾ) ਹੋ ਜਾਵੇ। ਉਹ ਕੀ ਹੈ ? ਸ੍ਰਿਸ਼ਟੀ ਦੇ ਪੈਦਾ ਹੋਣ ਨਾਲ ਹਉਮੈ (Egoism) ਅਪਣੇ ਆਪ ਉਗ ਖਲੋਂਦੀ ਹੈ, ਜੀਕਣ ਬਾਰਸ਼ ਦੇ ਹੋਣ ਨਾਲ ਖੁੰਮਾਂ ਆਦਿ ਆਪੇ ਉਗ ਖਲੋਂਦੀਆਂ ਹਨ। ਤੇ 'ਨਿਸੁੰਭ' ਕੌਣ ਹੈ ? ਉਹ ਜੋ 'ਨਿਸ-ਉਭੌ' ਜੋ ਰਾਤ ਭਾਵ ਹਨੇਰੇ ਵਿੱਚ ਉਗੇ: ਇਹ ਕੀ ਹੈ 'ਅਗਿਆਨ'। ਬਸ 'ਸੁੰਭ' ਹੋਇਆ ਹਉਮੈ (Ego) ਤੇ 'ਨਿਸੁੰਭ' ਹੋਇਆ 'ਅਗਿਆਨ' (Ignorance)।

ਅਗੋਂ ਇਨ੍ਹਾਂ ਦੇ ਚੇਲੇ ਚਾਟਕੜੇ ਹੋਰ ਵੇਖੋ: ਇਹ ਹਨ:

'ਚੰਡ' ਤੇ 'ਮੰਡ'। ਜਦ ਹਉਮੈ ਸੰਜਮ ਵਿੱਚ ਹੈ ਤਾਂ ਚੰਗੀ ਹੈ ਮਾੜੀ ਨਹੀਂ। ਪਰ ਜਦ ਸੰਜਮ ਛਡ ਆਫਰਦੀ ਹੈ, ਤੇ ਰਾਵਣ ਯਾ ਕੰਸ ਵਾਂਙ ਹੋ ਜਾਂਦੀ ਹੈ ਤਾਂ ਫਿਰ ਇਹ ਪ੍ਰਚੰਡ, ਯਾ ਤੀਬਰ ਯਾ ਭੈੜੀ ਸ਼ਕਲ ਵਿੱਚ 'ਚੰਡ' ਬਣਕੇ ਆਂਵਦੀ ਹੈ। 'ਮੁੰਡ' ਕੀ ਹੈ? ਔਗਣਾ ਦੀ ਮੰਡੀ,ਸਿਰੀ,ਭਾਵ ਅਸੁਰੀ ਸੰਪ੍ਰਦਾ ਦਾ ਖਜ਼ਾਨਾ। ਬਸ,ਹੁਣ ਫੌਜ ਦੀ ਹੀ ਲੋੜ ਰਹੀ, ਕਿਉਂਕਿ ਹਾਰਿਆ ਹੋਇਆ ਬਾਦਸ਼ਾਹ ਤਾਂ ਹੋਇਆ ਜੀਵ ( ਇੰਦ੍ਰ ); ਇਸੇ ਦੇ ਭੈੜੇ ਵਜ਼ੀਰ ਹੋਏ ਸੁੰਭ (ਹਉਮੈ) ਤੇ ਨਿਸੁੰਭ (ਅਗਿਆਨ); ਤੇ ਇਨ੍ਹਾਂ ਦੇ ਅਗੋਂ ਸਲਹਕਾਰ ਹੋਏ ਚੰਡ (ਤੀਬਰ ਹਉਮੈ) ਤੇ ਮੁੰਡ (ਅਸੁਰੀ ਸੰਪ੍ਰਦਾ ਦੇ ਪੁੰਜ, ਦ੍ਵੈਤ)। ਤੇ ਸਭ ਫੌਜ ਦਾ ਜਰਨੈਲ ਹੈ ਮਹਿਖਾਸੁਰ, (ਕਾਲ, ਮਹੇ ਯਾ ਸਾਡੇ ਉਪਰ ਸਵਾਰੀ ਕਰਣ ਵਾਲਾ ਅਸੁਰ)।

✓ ਹੁਣ ਪੁਛੋ, ਫੌਜ ਕੀ ਹੈ ? ਇਹ ਹਨ 'ਧੂਮਰਨੈਣ' ਭਾਵ ਉਹ ਪ੍ਰਾਣੀ ਜਿਨ੍ਹਾਂ ਦੀਆਂ ਅੱਖਾਂ ਵਿੱਚ ਮਾਇਆ ਦਾ ਧੂਮਰ (ਧੂੰਆਂ) ਪਿਆ ਹੋਇਆ ਹੈ। ਕੌਣ? ਮੂੜ, ਅਗਿਆਨੀ। ਯਾ ਹੋਰ ਕੌਣ 'ਹਰਨਾਕਸ' ਭਾਵ ਜਿਨ੍ਹਾਂ ਦੀਆਂ ਅੱਖਾਂ (ਅਕਸ) ਸੋਨੇ (ਹਿਰਨ) ਉਪਰ ਲਗੀਆਂ ਹਨ। ਹੁਣ ਫੌਜ ਪੂਰੀ ਹੋ ਗਈ !

✓ ਇਕ ਪਾਸੇ ਇਹ ਫੌਜ ਹੈ, ਦੂਜੇ ਪਾਸੇ ਅਕਾਲ ਦੀ 'ਕਾਲ-ਕਾ'-ਸੱਤਾ ਹੈ ਜੋ ਕਾਲ (ਮਹਿਖਾਸੁਰ) ਨੂੰ ਸੰਘਾਰਦੀ ਹੈ, ਸੁੱਧ ਮਨ ਇਸ ਦਾ ਵਾਹਨ ( ਸਿੰਘ ) ਸ਼ੇਰ ਹੈ ਜੋ ਹਉਮੈ ਤੇ ਅਗਿਆਨ ਨੂੰ ਮਾਰਦੀ ਹੈ, ਮਾਰਕੇ ਸਭ ਨੂੰ ਭਜਾਕੇ ਇੰਦ੍ਰ (ਜੀਵ) ਨੂੰ ਫਿਰ 'ਆਤਮ' ਰੂਪੀ ਤਖਤ ਉਪਰ ਬਠਾਲਦੀ ਹੈ।

ਫਿਰ ਕੀ ਹੁੰਦਾ ਹੈ, ਸਾਡੀ ਅਕਾਸ਼, ਜਲ ਥਲ ਵਿੱਚ ਜੈ ਜੈ:-

ਅਛੈ ਅਖੰਡੇ ਤੇਜ ਪ੍ਰਚੰਡੇ
ਖੰਡ ਉਦੰਡੇ ਅਲਖ ਮਤੇ।
ਜੈ ਜੈ ਹੋਸੀ ਮਹਖਾਸੁਰ ਮਰਦਨ
ਰੰਮਕ ਪਰਦਨ ਛਤ੍ਰ ਛਿਤੇ। ੧। ੨੧੧।
ਅਸੁਰੀ ਬਿਹੰਡਣ ਦੁਸ਼ਟ ਨਿਕੰਦਣ
ਪੁਸ਼ਟ ਉਦੰਡਣ ਰੂਪ ਅਤੇ।
ਦਾਨਵ ਪ੍ਰਹਰਿਨ ਨਰਕ ਨਿਵਾਰਣ
ਅਧਮ ਉਧਾਰਣ ਉਰਧ ਅਧੇ।
ਜੈ ਜੈ ਹੋਸੀ ਮਹਖਾਸੁਰ ਮਰਦਨ
ਰੰਮਕ ਪਰਦਨ ਆਦਿ ਬ੍ਰਿਤੇ। ੨। ੨੧੨।
(ਅਕਾਲ ਉਸਤਤ)

ਹਾਂ ਜੀ ਫਿਰ ਸਾਰੇ ਸੰਸਾਰ ਵਿਚ ਜੈ ਜੈ ਹੋਸੀ? ਕਿਉਂਕਿ ਕਾਲ (ਮਹਿਖਾਸੁਰ) ਮਰ (ਮਰਦਨ) ਗਿਆ! ਕਿਉਂ? ਉਸ ਦਾ ਵਜ਼ੀਰ ਸੁੰਭ (ਹਉਮੈ) ਤੇ ਨਿਸੁੰਭ (ਅਗਿਆਨ) ਮਥ ਗਿਆ! ਕਿਉਂ? ਉਸਦੇ ਸਲਾਹਕਾਰ ਚੰਡੀ ਤੰਬਰ ਹੰਕਾਰੀ ਤੇ 'ਮੁੰਡ' (ਦ੍ਵੈਤ ਭਾਵ) ਮਰ ਗਏ! ਕਿਉਂ? ਉਸਦੀ ਫੌਜ ਮਰ ਗਈ ਜੋ ਸੋਨੇ ਨੂੰ ਤਕਦੀ ਸੀ (ਹਿਰਨ-ਅਕਸ਼) ਯਾ ਜਿਨ੍ਹਾਂ ਦੀਆਂ ਅੱਖਾਂ ਵਿੱਚ ਮਾਇਆ ਦਾ ਮੋਤੀਆਂ ਬਿੰਦ (ਧੂਮਰ ਨੈਨ; ਧੂਮਰ ਲੋਚਨ) ਸੀ! ਵਾਹ ਵਾਹ ਨਾਮ-ਸੱਤਾ (ਭਵਾਨੀ, ਭਗੌਤੀ, ਚੰਡੀ) ਤੂੰ 'ਕਾਲਕਾ' ਸਚੀ ਹੈਂ ਕਿਉਂਕਿ ਕਾਲ ਨੂੰ ਖਾਂਦੀ ਹੈਂ, ਤੂੰ ਚੰਡੀ ਸਚੀ ਹੈਂ, ਕਿਉਂਕਿ ਚੰਡ-ਮੁੰਡ ਨੂੰ ਮਾਰਦੀ ਹੈ:-

ਅਘ ਓਘ ਨਿਵਾਰਣ ਦੁਸ਼ਟ ਪ੍ਰਜਾਰਨ
ਸ੍ਰਿਸ਼ਟ ਉਬਾਰਨ ਸੁਧ ਮਤੇ ।
ਜੈ ਜੈ ਹੋਸੀ ਮਹਖਾਸੁਰ ਮਰਦਨ
ਭੂਮਿ ਅਕਾਸ਼ ਪਤਾਲ ਜਲੇਂ। ੬। ੨੧੬।

ਪਿਆਰੇ ਪਾਠਕੋ ! ਸੋਚੋ ਜੇ ਇਹ ਲੜਾਈ ਕਿਸੇ ਜਨਾਨੀ-ਦਰਗਾ ਦੀ ਹੈ ? ਨਹੀਂ ਨਹੀਂ ? "ਚੋਦਹ ਲੋਕਾਂ ਰਾਣੀ ਸਿੰਘ ਨਚਾਇਆ" ਓਹ ਰਾਣੀ ਤਾਂ ਚੋਦਾਂ-ਲੋਕਾਂ ਵਿਚ ਲੜਾਈ ਲੜ ਰਹੀ। ੭ ਅਕਾਸ਼ ੭ ਪਤਾਲਾਂ ਵਿਚ; ਕੌਣ ? ਭਗੌਤੀ ! ਕੌਣ ਨਾਮ-ਸੱਤਾ ਜੋ ਭਗਵੰਤ ਦੀ ਅਕਾਲ-ਸੱਤਾ ਹੈ ! ਬਸ ਇਹੋ ਰਹੱਸ ਇਸ ਦੇਵੀ-ਮਹਾਤਮ ਦਾ ਹੈ । ਫਿਰ ਯਾਦ ਰੱਖੋ, ਇਹ 'ਦੇਵੀ' ਕੋਈ ਜ਼ਨਾਨੀ ਨਹੀਂ, ਇਹ ਤਾਂ ਪਰਮ ਜੋਤ, ਤੇਜ, ਨੂਰ, ਨਾਮ ਹੈ, ਜੋ **ਅਲਿੰਗ** ਹੈ, ਨਾ ਇਸਤ੍ਰੀ ਹੈ, ਨਾ ਨਰ ਹੈ:–

'ਤੇਜ ਕੋ ਪ੍ਰਚੰਡ ਹੈਂ, ਅਖੰਡਨ ਕੋ ਖੰਡ ਹੈਂ,
ਮਹੀਪਨ ਕੋ ਮੰਡ ਹੈਂ, ਕਿ ਇਸਤ੍ਰੀ ਹੈਂ ਨਾ ਨਰ ਹੈਂ।
੯। ੨੬੧। [ਅਕਾਲ ਉਸਤਤ]

## (੯)

ਪਿਆਰੇ ਪਾਠਕੋ ! ਅਸੀਂ ਉਪਰ ਸ੍ਰੀ ਭਗੌਤੀ ਜੀ ਦੀ ਗੂੜ੍ਹ ਗਾਥਾ ਦਾ ਰਹੱਸ (Esoteric meaning) ਖੋਲ੍ਹਕੇ ਪੜ੍ਹ ਆਏ ਹਾਂ। ਤੁਸੀ ਪੁੱਛੋਗੇ ਜੁ ਇਹ ਤੁਕਾਂ ਕਿਧਰੇ ਹੋਰ ਵਰਤਿਆ ਗਿਆ ਹੈ ਯਾ ਸਿਰਫ ਭਗੌਤੀ ਜੀ ਦੀ ਵਾਰ ਵਿੱਚ ਹੀ ? ਉੱਤਰ ਹੈ, ਤੁਸੀਂ ਰੋਜ਼ ਪੜ੍ਹਦੇ ਹੋ ਰਹਿਰਾਸ ਵੇਲੇ 'ਕਵਿਯੋ ਵਾਚ ਬੇਨਤੀ ਚੌਪਈ : ਹਮਰੀ ਕਰੋ ਹਾਥ ਦੇ ਰਛਾ ।' ਇਤਿਆਦਿ ।

ਕੀ ਆਪ ਨੂੰ ਪਤਾ ਹੈ ਜੋ ਇਹ ਕਿੱਥੇ ਹੈ ? ਇਹ ਤ੍ਰਿਰੀਆ ਚਰਿਤ੍ਰ ਦੇ ਅਖੀਰ ਵਿੱਚ ਹੈ, ੪੦੫ ਚਰਿਤ੍ਰ ਦੇ ਅੰਤ ਵਿੱਚ। ਹੁਣ ਇਹ ਤਾਂ ਤੁਸੀਂ ਰੋਜ਼ ਪੜ੍ਹਦੇ ਹੋ, ਪਰ ਇਸ ਦਾ ਮੁੱਢ ਵੀ ਪੜ੍ਹਨ ਯੋਗ ਹੈ। ਉਹ ਕੀ ਹੈ ? ਉਹ ਇਹ ਹੈ:–

✓ (੧) 'ਸਤ-ਸੰਧੀ' ਇਕ ਭੂਪ ਭਨਿਜੈ।
ਪ੍ਰਿਥਮੈ ਸਤਜੁਗ ਬੀਚ ਕਹਿਜੈ ।......
ਸਭ ਦੇਵਨ ਕੇ ਰਾਜਾ ਭਇਯੋ ।
ਬ੍ਰਹਮਾ ਤਿਲਕ ਆਪ ਤਿਹੰ ਦਿਓ।......
ਨਿਹੰ ਕੰਟਕ ਸੁਰ ਕਟਕ ਕੀਆ ਸਭ।
ਦਾਨਵ ਮਾਰ ਨਿਕਾਲ ਦੀਏ ਸਭ।
ਇਹ ਬਿਧਿ ਰਾਜ ਬਰਖ ਹੋ ਗਿਆ।
(੨) 'ਦੀਰਘ-ਦਾੜ੍ਹ' ਦਾਨਵ ਕੇ ਲੀਆ।
ਦਸ ਸਹਸਰ ਛੂਹਨੀ ਦਲ ਲੈਕੇ।
ਚੜ੍ਹ ਆਇਓ ਤਿ ਉਪਰ ਤੈਂ ਕੇ।' ਇਤਿਆਦਿ।

ਵੇਖੋ, ਇਸ ਵਿੱਚ ਵੀ ਇਸੇ ਪ੍ਰਕਾਰ ਦੀ ਲੜਾਈ ਦਾ ਵਰਨਨ ਹੈ। ਕੀ ? ਇੱਕ ਪਾਸੇ ਤਾਂ 'ਸਤ-ਸੰਧੀ' ਹੈ ਭਾਵ ਉਹ ਜੋ ਸਤ (ਸੱਚ) ਨਾਲ (ਸੰਧੀ=ਜੋੜਿਆ) ਜੁੜਿਆ ਹੋਇਆ ਹੈ। ਦੂਜੇ ਪਾਸੇ 'ਦੀਰਘ-ਦਾੜ੍ਹ' ਵੱਡੀਆਂ ਦਾੜ੍ਹਾਂ ਜਬੜਿਆ ਵਾਲਾ ਕਾਲ ਹੈ। ਲੜਾਈ ਮੜ ਤੜਕੇ 'ਕਾਲ' ਤੇ ਅਕਾਲ ਦੇ ਜੋਧਿਆਂ ਵਿੱਚ ਹੈ, ਜਿਨ੍ਹਾਂ ਦਾ ਸੋਹਣਾ ਨਾਮ 'ਸਤ-ਸੰਧੀ' ਹੈ ਕਿਉਂਕਿ ਉਹ ਸਚ ਨਾਲ ਮਾਨੋ ਸੂਈ ਨਾਲ ਸੀਤੇ ਹੋਏ ਹਨ। ਤੇ ਸਹਾਇਤਾ ਕਰਣ ਵਾਲੀ ਕੌਣ ਹੈ ? ਉਹ ਭਗੌਤੀ: ਨਾਮ ਸਤਾ- ਜਿਸ ਨ 'ਸ੍ਰੀ ਅਸਕੇਤ' ਵੀ ਆਖਦੇ ਹਨ।

ਅੰਤ ਨੂੰ ਇਹ ਅਸੁਰ ਮਰਦਾ ਹੈ ਯਥਾ:–

"ਪੁਨ ਰਾਛਸ ਕਾ ਕਾਟਾ ਸੀਸਾ।
ਸ੍ਰੀ ਅਸਕੇਤ ਜਗਤ ਕੇ ਈਸਾ।"

ਹੁਣ ਜਦ ਤੋੜੀ ਅਸੀਂ ਪਹਿਲਾ ਬਿਰਤਾਂਤ (Context) ਨਾ ਜਾਣੀਏ ਤਦ ਤੋੜੀ ਅਸੀਂ 'ਰਾਛਸ ਕਾ ਕਾਟਾ ਸੀਸਾ' ਨਹੀਂ ਸਮਝ ਸਕਦੇ। ਇਸੇ ਕਰਕੇ ਕਈ ਸਜਣ ਅੰਞਾਣ ਇਹ ਤੁਕਾਂ ਰਹਿਰਾਸ ਵਿਚੋਂ ਹੀ ਕਢ ਛਡਦੇ ਹਨ ਤਾਂ ਜੇ ਅੱਖ ਵਿੱਚ ਸਚ ਦਾ ਰੋੜਾ ਨ ਅਟਕੇ। ਪਰ ਇਹ ਭਾਰੀ ਭੁੱਲ ਹੈ, ਇਹ ਤੁਕਾਂ ਤਾਂ ਹੋਰ ਪ੍ਰਸੰਗ ਨੂੰ ਚੇਤਾਵਣੀ ਲਈ ਰਖੀਆਂ ਸਨ, ਜਿਨ੍ਹਾਂ ਦਾ ਉਪਰ ਜ਼ਿਕਰ ਆਇਆ ਹੈ।

ਬਸ ਇਸੇ ਤਰਾਂ ਦੇਵੀ ਤੇ ਦੈਂਤ ਗੁਣਾਂ ਦੀ ਲੜਾਈ ਅਨੇਕ ਜਗਾ ਹੋਰ ਵੀ ਬੜੇ ਮਿਠੜੇ ਤ੍ਰੀਕੇ ਨਾਲ ਦਿੱਤੀ ਹੈ, ਪਰ ਅਜ ਪੜ੍ਹੇ ਕੌਣ, ਵੇਖੇ ਕੌਣ ? ਅਜ ਕਲ ਬਹੁਤੇ 'ਹਿਰਨ ਅਕਸ਼' ਹਨ,ਭਾਵ ਜਿਨ੍ਹਾਂ ਦੀਆਂ ਅੱਖਾਂ ਸੋਨੇ (ਹਿਰਨ) ਤੇ ਲਗੀਆਂ ਹਨ, ਭਾਵ ਗੁਰਦਵਾਰਿਆਂ ਦੀ ਆਮਦਨ ਵਲ, ਨਾਕਿ ਪ੍ਰਚਾਰ ਯਾ ਗੁਰਬਾਣੀ ਦੇ ਸਮਝਣ ਵਲ। ਵੇਖੋ ਪਾਰਸ ਨਾਥ ਅਵਤਾਰ ਦਾ ਪ੍ਰਸੰਗ। ਉਥੇ ਵੀ ਇਸੇ ਕਿਸਮ ਦੀ ਇਕ ਬਚਿੱਤ੍ਰ ਲੜਾਈ ਹੈ। ਇਕ ਪਾਸੇ ਬਿਬੇਕ (ਗਿਆਨ) ਦੂਜੇ ਪਾਸੇ ਅਬਿਬੇਕ (ਅਗਿਆਨ) ਤੇ ਵੇਖੋ ਉਨ੍ਹਾਂ ਦੀ ਫੌਜ ਕਹੀ ਪੂਰਨ ਗਿਣ ਕੇ ਦਰਸਾਈ ਹੈ:–

ਅਸੁਰੀ ਸੰਪ੍ਰਦਾ (ਭੈੜੇ ਗੁਣ ਔਗੁਣ):–

੧ ਅਬਿਬੇਕ ੨ ਕਾਮਦੇਵ, ਬਸੰਤ-ਰੁਤ, ਹੁਲਾਸ। ੩ ਕਲਾ (ਚੰਚਲਤਾ) ੪ ਬੈਰ ੫ ਆਲਸ ੬ ਮਦ ੭ ਕੁਵਿਰਤ

(ਖੋਟਾ ਚਾਲ ਚਲਨ) ੮ ਗੁਮਾਨ ੯ ਅਪਮਾਨ (ਨਿਰਾਦਰ) ੧੦ ਅਨਰਥ ੧੧ ਨਿੰਦਾ ੧੨ ਨਰਦਿਆ ੧੩ ਕੁਚੀਲਤਾ ੧੪ ਛੁਧਾ ਤ੍ਰਿਸ਼ਨਾ ੧੫ ਕਪਟ ੧੬ ਲੋਭ ੧੭ ਕ੍ਰੋਧ ੧੮ ਮੋਹ ੧੯ ਅਹੰਕਾਰ ੨੦ ਦ੍ਰੋਹ ੨੧ ਭਰਮ ੨੨ ਬ੍ਰਹਮ ਦੋਖ ੨੩ ਝੂਠ ੨੪ ਮਿਥਿਆ ੨੫ ਚਿੰਤਾ ੨੬ ਦਰਿਦ੍ਰ ੨੭ ਸ਼ੰਕਾ ੨੮ ਅਸਿਭਤਾ ੨੯ ਅਸੰਤੁਸ਼ਟ ੩੦ ਅਨਸੋਚ ੩੧ ਹਿੰਸਾ ੩੨ ਕੁਮੰਤ੍ਰ ੩੩ ਚੋਰੀ ੩੪ ਸ੍ਵਾਮੀ ਘਾਤ ੩੫ ਕ੍ਰਿਤਘਨਤਾ ੩੬ ਰਾਜ ਦੋਖ ੩੭ ਈਰਖਾ ੩੮ ਉਚਾਟ ੩੯ ਘਾਤ ੪੦ ਬਸੀ ਕਰਨ ੪੧ ਅਪਦਰ ੪੨ ਝੁਠੰਤ ੪੩ ਬਿਓਰਾ ੪੪ ਅਪ੍ਰਾਧ ੪੫ ਖੇਦ ੪੬ ਕੁਤ੍ਰਿਯਾ ੪੭ ਗਿਲਾਨੀ ੪੮ ਕਸ਼ਟ ੪੯ ਵਿਕਰਤ (ਵਿਕਾਰ)।

ਇਸ ਦੇ ਦੂਜੇ ਪਾਸੇ ਸ਼ੁਭ ਗੁਣ ਯਾ ਦੇਵੀ ਸੰਪ੍ਰਦਾ ਹੈ:–

੧ ਬਿਬੇਕ ੨ ਧੀਰਜ ੩ ਛਤ੍ਰੇ ਬ੍ਰਿਤ ੪ ਨੇਮ ੫ ਬਿਗਆਨ ੬ ਇਸ਼ਨਾਨ ੭ ਨਿਬ੍ਰਤੀ ੮ ਭਾਵਨਾ ੯ ਸੰਜਮ ੧੦ ਜੋਗ ੧੧ ਹਿਤ ਦੀ ਆਰਤੀ ੧੨ ਅਬਿਕਾਰ ੧੩ ਬਿਦਿਆ ੧੪ ਲਾਜ ੧੫ ਸਜੋਗ ੧੬ ਸੁਕ੍ਰਿਤ ੧੭ ਅਮੋਹ ੧੮ ਅਲੋਭ ੧੯ ਅਕਾਮ ੨੦ ਅਕ੍ਰੋਧ ੨੧ ਸਲੱਜ ੨੨ ਨਿਰਹੰਕਾਰ ੨੩ ਸੁਭਗਤੀ ਭਾਵਨਾ ੨੪ ਸੁਪ੍ਰੇਮ ੨੫ ਸੰਜੋਗ ੨੬ ਸਾਂਤਿ ੨੭ ਸੁਪਾਠ ੨੮ ਸੁਕਰਮ ੨੯ ਸੁਸਿਛ ੩੦ ਪ੍ਰਬੋਧ ੩੧ ਸੁਦਾਨ ੩੨ ਸੁਨੇਮ ੩੩ ਸਤਿ ੩੪ ਸੰਤੋਖ ੩੫ ਤਪ ੩੬ ਜਾਪ ੩੭ ਪ੍ਰੇਮ ੩੮ ਸੰਜਮ ੩੯ ਪ੍ਰਾਣਾਯਾਮ ੪੦ ਧਿਆਨ ੪੧ ਸੁਭ-ਅਚਾਰ ੪੨ ਅਨੁਰਕਤਤਾ (ਪਿਆਰ) ੪੩ ਸੁਬੁਧਿ ੪੪ ਸਮਾਧਿ ੪੫ ਉਦਮ ੪੬ ਉਪਕਾਰ ੪੭ ਸੁ-ਬਿਚਾਰ

੪੮ ਹੋਮ   ੪੯ ਬਿਰਕਤਤਾ (ਨਿਰਲੇਪ)   ੫੦ ਸਤਿਸੰਗ
੫੧ ਪ੍ਰੀਤੀ ੫੨ ਹਰਿ ਭਗਤੀ ੫੩ ਅਤ੍ਰਧ ੫੪ ਦਇਆ।

ਗਲ ਕੀ ਸਾਰੀ ਬਾਣੀ ਇਸੇ ਪ੍ਰਕਾਰ ਲਿਖੀ ਹੋਈ ਹੈ ਤੇ ਵੱਧ ਤੋਂ ਵੱਧ ਸੁਚੇ ਮੋਤੀਆਂ ਨਾਲ ਪ੍ਰੋਈ ਹੋਈ ਹੈ। ਦੱਤਾ-ਤ੍ਰੇ ਦੇ ਪ੍ਰਸੰਗ ਵਿੱਚ ਉਸਦੇ ਅਨੇਕ ਗੁਰੂਆਂ ਦੀ ਵਿਆਖਿਆ ਹੇਠ ਜਗਿਆਸੂ ਲਈ ਭਿੰਨ ਭਿੰਨ ਗੁਣ ਯਥਾ ਇਕਾਗ੍ਰਤਾ, ਦ੍ਰਿੜ੍ਹਤਾ, ਭਗਤੀ, ਉੱਦਮ ਆਦਿ ਦਰਸਾਏ ਹਨ, ਅਜੇਹੇ ਕੇ ਪੜ੍ਹਕੇ ਦਿਲ ਗਜ ਗਜ ਉਛਲਦਾ ਹੈ। ਦਸਮ ਗ੍ਰੰਥ ਦੀ ਜੇ ਇਕ ਵਾਰੀ ਕੁੰਜੀ ਲਭ ਜਾਵੇ ਤਾਂ ਬਾਣੀ ਵਿਚੋਂ ਸੋਮਾ ਹੀ ਸੋਮਾ ਫੁਟ ਫੁਟ ਨਿਕਲਦਾ ਹੈ।

ਪਰ ਅਜ ਗੋਹਜ-ਕਥਾ ਭਾਵ ਰਹੱਸ ਨੂੰ ਭੁਲਕੇ ਯਾ ਤਾਂ ਬਾਣੀ ਨੂੰ ਹੀ ਜੰਦਰਾ ਮਾਰ ਬੈਠੇ ਹਾਂ, ਯਾ ਭਗੌਤੀ ਦੀ ਵਾਰ ਦੇ ਉਲਟੇ ਪੁਲਟੇ ਅਰਥ ਕਰਦੇ ਹਾਂ। ਸੋਚਣ ਦੀ ਗੱਲ ਹੈ, ਜੇ ਅਸੀਂ ਇਹ ਆਖ ਵੀ ਲਈਏ ਜੁ ਇਹ ਕਵਤਾ ਕਿਸੇ 'ਕਵੀ' ਦੀ ਹੋਣੀ ਹੈ, ਪਰ 'ਅਕਾਲ ਉਸਤਤ' ਬਾਬਤ ਤਾਂ ਅਸੀਂ ਇਹ ਨਹੀਂ ਆਖ ਸਕਦੇ। ਤੇ 'ਅਕਾਲ ਉਸਤਤ' ਵਿੱਚ ਹੀ ਵੇਖੋ। ੨੧੦ ਅੰਕ ਤੋਂ ਅਗੇ 'ਭਗੌਤੀ' (ਨਾਮ-ਸੱਤਾ) ਦੇ ਸਵੈਯੇ ਆਂਵਦੇ ਹਨ ਜਿਨ੍ਹਾਂ ਵਿੱਚ ਸਗਵਾਂ ਪਗਵਾਂ ਉਹੋ ਹੀ ਹਾਲ ਤੇ ਵਿਅਕਤੀਆਂ ਆਉਂਦੀਆਂ ਹਨ ਜੋ ਭਗੌਤੀ ਦੀ ਵਾਰ ਵਿੱਚ ਹਨ। ਕੀ ਇਨ੍ਹਾਂ ਨੂੰ ਵੀ ਕਾਂਟ ਛਾਂਟਕੇ ਤ੍ਰਾਸ਼ ਦੇਵੋਗੇ? ਅਕਾਲ ਪੁਰਖ ਸਾਨੂੰ ਸੁਮੱਤ ਦੇਵੇ ਤਾਂ ਜੁ ਅਸੀਂ ਇਸ ਪਾਸੇ ਕਦੀ ਵੀ ਨਾ ਜਾਈਏ। ਦਸਮ ਗ੍ਰੰਥ ਦੀ ਕੁੰਜੀ ਕਾਂਟ ਛਾਂਟ ਯਾ ਦਾਤਰੀ ਨਹੀਂ, ਇਹ 'ਨਾਮ' ਦੀ ਗੁਪਤ-ਰਹੱਸ (Esoteric meaning)

ਵਾਲੀ ਕੁੰਜੀ ਜਿਸ ਨੂੰ ਖੋਲ੍ਹਣ ਦਾ ਯਤਨ ਇਸ ਵਿੱਚ ਕੀਤਾ ਗਿਆ ਹੈ।

(੧੦)

ਇੱਕ ਗੱਲ ਚੇਤੇ ਰੱਖਣ ਵਾਲੀ ਹੋਰ ਵੀ ਹੈ। ਕੀ ? ਕਈ ਸੱਜਨ ਆਖਿਆ ਕਰਦੇ ਹਨ, ਕਿ ਦਸਮੇਸ਼ ਪਿਤਾ ਜੀ ਦੇ ਦਰਬਾਰ ਵਿੱਚ ੫੨ ਕਵੀ ਹੁੰਦੇ ਸਨ, ਤੇ ਇਸ ਕਰਕੇ ਜਿੱਥੇ ਜਿੱਥੇ 'ਕਵੀਓ ਵਾਚ' ਅੱਖਰ ਆਉਂਦੇ ਹਨ, ਉਸ ਤੋਂ ਭਾਵ ਇਹ ਲੈਣਾ ਚਾਹੀਦਾ ਹੈ; ਕਿ ਕਿਸੇ ਕਵੀ ਨੇ ਇਹ ਰਚਨਾ ਰਚੀ ਹੋਵੇਗੀ, ਤੇ ਸਵੈਯੇ ਅੰਤ ਨੂੰ ਦਸਮੇਸ਼ ਪਿਤਾ ਜੀ ਨੇ ਪਾਏ ਹਨ। ਮੇਰੀ ਮੂੜ੍ਹ ਬੁੱਧੀ ਅਨੁਸਾਰ ਇਹ ਮੂਲੋਂ ਹੀ ਭੁੱਲ ਹੈ, ਤੇ ਇੰਵ ਆਖਣਾ ਦਸਮੇਸ਼ ਪਿਤਾ ਜੀ ਦੇ ਕਵਿਤਾ ਅੰਗ ਉਪਰ ਇੱਕ ਕਾਰੀ ਜ਼ਰਬ ਲਾਉਣਾ ਹੈ। ਮੈਂ ਨਿਸਚੇ ਤੇ ਦਾਹਵੇ ਨਾਲ ਆਖ ਸਕਦਾ ਹਾਂ ਕਿ ਬਹੁਤ ਸਾਰੀ ਯਾ ਸਾਰੀ ਹੀ ਬਾਣੀ 'ਕਵੀ ਵਾਚ' ਵਾਲੀ ਦਸਮੇਸ਼ ਪਿਤਾ ਜੀ ਦੀ ਆਪਣੀ ਕਲਮੀ ਹੈ। ਤੁਸੀਂ ਪੁੱਛੋਗੇ ਕਿ ਇਸ ਦਾ ਸਬੂਤ ਕੀ ਹੈ ? ਸਬੂਤ ਬਥੇਰੇ ਹਨ, ਥੋੜੇ ਹੀ ਪਾਠਕ ਸੱਜਨਾਂ ਦੀ ਸੇਵਾ ਵਿੱਚ ਅਰਪਨ ਕਰਦਾ ਹਾਂ:–

(੧) ਪਹਿਲੀ ਗੱਲ ਤਾਂ ਇਹ ਹੈ ਕਿ ਸਾਰਾ ਦਸਮ-ਗ੍ਰੰਥ ਇੱਕੋ ਹੀ ਕਲਮ ਨਾਲ ਲਿਖਿਆ ਸਪਸ਼ਟ ਨਜ਼ਰ ਆ ਰਿਹਾ ਹੈ, ਵੇਖੋ ਛੰਦਾਂ ਦੀ ਚਾਲ ਤੇ ਬਨਾਵਟ ਅਕਾਲ ਉਸਤਤ ਹੀ ਵਰਗੀ ਹੈ, ਤੇ ਸਾਫ਼ ਪ੍ਰਗਟ ਹੋ ਰਿਹਾ ਹੈ ਜੋ ਉਹੋ ਅਰਸ਼ੀ-ਕਲਮ ਸਮੁੰਦਰ ਵਾਂਗ ਠਾਠਾਂ ਮਾਰਦੀ ਟੁਰਦੀ ਜਾਂਦੀ ਹੈ, ਕਿਧਰੇ ਅਟਕਦੀ ਨਹੀਂ।

(੨) ਪਰ ਜੇ ਇਹ ਦਲੀਲ ਬਹੁਤੀ ਖੁੱਲ੍ਹੀ ਭਾਸੇ ਤਾਂ ਹੋਰ ਵੇਖੋ । ਬਚਿੱਤ੍ਰ ਨਾਟਕ ਵਿੱਚ ਦਸਮੇਸ਼ ਪਿਤਾ ਜੀ ਦੀ ਆਪਣੀ ਜ਼ਿੰਦਗੀ ਦੇ ਹਾਲ ਹਨ, ਇਸ ਕਰਕੇ ਇਹ ਨਿਸਚੈ ਕਰਕੇ ਉਨ੍ਹਾਂ ਦੀ ਅਪਣੀ ਲਿਖੀ ਬਾਣੀ ਹੈ । ਇਸ ਵਿੱਚ ਵੀ ਦੇਖੋ ਉਹ ਅਪਣੇ ਆਪ ਨੂੰ 'ਕਵਿ ਵਾਚ' ਕਰਕੇ ਲਿਖਦੇ ਹਨ ਯਥਾ:— । ਦੋਹਿਰਾ ।

ਜੋ ਨਿਜ ਪ੍ਰਭ ਮੋ ਸੋ ਕਹਾ
ਸੋ ਕਹਿ ਹੋ ਜਗ ਮਾਹਿ ।
ਜੋ ਤਿਹ ਪ੍ਰਭ ਕੋ ਧਿਆਇ ਹੈਂ
ਅੰਤ ਸੁਰਗ ਕੋ ਜਾਇ । ੬੦ ।

ਫਿਰ ਇਸ ਦੇ ਪਿੱਛੋਂ ਜਦ ਅਪਣੇ ਜਨਮ ਦਾ ਹਾਲ ਲਿਖਦੇ ਹਨ ਤਾਂ ਵੀ ਇਹੋ ਅੱਖਰ ਲਾਉਦੇ ਹਨ : 'ਅਥ ਕਬਿ ਜਨਮ ਕਥਨੰ'........'ਤਹੀ ਪ੍ਰਕਾਸ਼ ਹਮਾਰਾ ਭਯੋ । ਪਟਨਾ ਸ਼ਹਿਰ ਵਿਖੇ ਭਵ ਲਯੋ ।' ਵੇਖੋ ਇੱਥੇ ਅਪਣੇ ਲਈ ਨਾਲੇ 'ਹਮ' ਨਾਲੇ 'ਕਵਿ' ਕਰਕੇ ਲਿਖਿਆ ਹੈ ।

ਤੇ ਅੰਤ ਨੂੰ ਜਦ ਤ੍ਰਿਆ ਚਰਿਤ੍ਰ ਸਮਾਪਤ ਹੁੰਦੇ ਹਨ ਤਾਂ 'ਕਵੀਓ ਵਾਚ ਬੇਨਤੀ' ਕਰਕੇ ਲਿਖਿਆ ਹੈ । ਭਾਵ ਆਦ ਤੋਂ ਅੰਤ ਤਕ 'ਕਵੀ' ਪਦ, ਗੁਰੂ ਮਹਾਰਾਜ ਜੀ ਨੇ ਅਪਣੇ ਆਪ ਲਈ ਵਰਤਿਆ ਹੈ । ਤੇ ਇਸਤੋਂ ਚੰਗਾ 'ਤਖੱਲਸ' ਵੀ ਕੀ ਹੋ ਸਕਦਾ ਹੈ, ਕਿਉਂਕਿ ਉਹ ਮਹਾਂ-ਕਵੀ, ਕਵੀਆਂ ਦੇ ਸਿਰਤਾਜ ਗੁਰੂ ਜੀ ਅਪਣੇ ਆਪ ਸਨ । ਪਹਿਲੋਂ ਉਨ੍ਹਾਂ ਨੇ ਕਲਮ ਦੀ ਤ੍ਰਲਵਾਰ ਚਲਾਈ, ਫਿਰ ਰਣ ਵਿੱਚ ਭਗੌਤੀ (ਨਾਮ) ਦੀ ਬਖਸ਼ੀ ਤਲਵਾਰ ਵਾਹੀ, ਫਿਰ ਅਪਣਾ ਸੀਸ ਕੁਰਬਾਨ ਕਰਕੇ

ਭਾਰਤ ਭੂਮੀ ਦਾ ਭਾਰ ਉਤਾਰਕੇ ਸਚਖੰਡ ਨੂੰ ਪਧਾਰੇ, ਉਸੇ 'ਹੇਮ-ਕੁੰਟ' ਵਲ ਜਿਥੋਂ ਆਏ ਸਨ।

(੩) ਤੀਜਾ ਸਬੂਤ ਇਹ ਹੈ ਜੁ ਇਹ ਦਸਮ ਗ੍ਰੰਥ ਨਿਰਾਪੁਰਾ ਉਲਥਾ ਹੀ ਪੁਰਾਣਾਂ ਦਾ ਨਹੀਂ, ਸਗੋਂ ਜਿਥੇ ਜਿਥੇ ਦਸਮ ਪਿਤਾ ਜੀ ਨੇ ਜ਼ਰੂਰੀ ਸਮਝਿਆ ਹੈ, ਉਥੇ ਉਥੇ ਨਵੇਂ ਨਵੇਂ ਹਾਲ ਪਾਏ ਹਨ। ਉਦਾਹਰਨ ਵਜੋਂ ਵੇਖੋ, ਕ੍ਰਿਸ਼ਨਾ ਅਵਤਾਰ, ਵਿੱਚ ਗੁਰੂ ਮਹਾਰਾਜ ਜੀ ਨੇ ਖੜਗ ਸਿੰਘ, ਕਰਮ ਸਿੰਘ, ਅਨੂਪ ਸਿੰਘ (੧੩੫੦-੧੪੭੬) ਆਦਿ ਅਪਣੇ ? ਕੋਲੋਂ ਪਾਏ ਹਨ, ਨਹੀਂ ਤਾਂ ਇਹ ਵਿਅਕਤੀਆਂ 'ਭਾਗਵਤ ਦਸਮ ਸਕੰਧ' ਵਿੱਚ ਨਹੀਂ। ਇੰਝ-ਕਰਨਾ ਕਿਸੇ ਐਸੇ ਵੈਸੇ ਕਵੀ ਦਾ ਕੰਮ ਨਹੀਂ, ਇਹ ਇਖਤਿਆਰ ਪਰਮ-ਜੋਤ ਦਸਮੇਸ਼ ਪਿਤਾ ਦਾ ਹੀ ਸੀ।

(੪) ਇਸ ਤੋਂ ਛੁਟ ਇਕ ਹੋਰ ਸਬੂਤ ਇਹ ਹੈ, ਜੋ ਸਾਰੇ ਪ੍ਰਸੰਗ ਨਿਰੋਪੁਰੇ ਵਾਰਤਿਕ (Descriptive) ਹੀ ਨਹੀਂ, ਸਗੋਂ ਤੁਸੀਂ ਗਹੁ ਨਾਲ ਪੜ੍ਹੋ ਤੇ ਪਤਾ ਲਗੇਗਾ ਜੁ ਉਨ੍ਹਾਂ ਵਿਚ ਥਾਂ ਥਾਂ ਅਪਣੇ ਵਲੋਂ ਕਟਾਖ਼ਾਂ (Personal Touches) ਹਨ। ਜਿਹਾ ਕਿ 'ਰਾਮ ਅੰਵਤਾਰ' ਦੇ ਅੰਤ:-

ਪਾਯ ਗਹੇ ਜਬ ਤੇ ਤੁਮਰੇ,
ਤਬਤੇ ਕੋਊ ਆਂਖ ਤਰੇ ਨਹਿ ਆਨਯੋ।
ਰਾਮ, ਰਹੀਮ ਪੁਰਾਨ ਕੁਰਾਨ,
ਅਨੇਕ ਕਹੈ ਮਤ, ਏਕ ਨ ਮਾਨਯੋ।
ਸਿਮ੍ਰਿਤਿ ਸ਼ਾਸਤ੍ਰ ਬੇਦ ਸਭੈ,
ਬਹੁ ਭੇਦ ਕਹੈ, ਹਮ ਏਕ ਨ ਜਾਨਯੋ।

ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰ,
ਮੈ ਨ ਕਹਯੋ ਸਭ ਤੋਹਿ ਬਖਾਨਯੋ।

ਇਸੇ 'ਸ੍ਰੀ ਅਸਪਾਨ' ਉਸ ਨਾਮ-ਸਤਾ (ਭੁਗੌਤੀ) ਵਲ ਇਸ਼ਾਰਾ ਹੈ। ਫਿਰ ਇਸੇ ਤਰ੍ਹਾਂ ਕ੍ਰਿਸ਼ਨ ਅਵਤਾਰ ਵਿੱਚ ਇਹ ਆਂਵਦਾ ਹੈ:–

'ਲਿਵ ਲਾਗੀ ਮੇਰੀ ਪਗ ਇਨਸੋਂ'......ਇਤਿ ਸ੍ਰੀ ਦੇਵੀ ਜੂ ਕੀ ਉਸਤਤਿ ਸਮਾਪਤ, ਆਂਵਦਾ ਹੈ, ਤੇ ਇਥੇ ਵੀ ਅਪਣੀ ਇਕ ਦਿਲ-ਉਠਵੀਂ (Uproaring) ਕਟਾਖ਼ ਕੰਮ ਕਰ ਰਹੀ ਹੈ। 'ਇਨਸੋਂ' ਦਾ ਭਾਵ ਕੋਈ ਦੇਵੀ, ਦੇਵਤਾ ਜਾ ਛੋਟੀ ਮੋਟੀ ਵਿਯਕਤੀ ਨਹੀਂ, ਸਗੋਂ ਜੇਹਾ ਕਿ ਉਪਰ ਦਸਿਆ ਗਿਆ ਹੈ, ਨਾਮ-ਸੱਤਾ ਯਾ ਅਕਾਲ-ਸੱਤਾ ਹੈ, ਜੋ ਹੀ ਭਗੌਤੀ ਹੈ, ਜਿਸਨੂੰ ਕ੍ਰਿਸ਼ਨ,ਵਿਸ਼ਨ,ਰਾਮ,ਰਹੀਮ ਸਭ ਧਿਆਂਦੇ ਹਨ। ਕੀ 'ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ' ਨਹੀਂ ? ਜੋ ਗੁਰੂ ਮਹਾਰਾਜ ਜੀ ਨੇ ਸਿਮਰਨ ਦਵਾਰਾ ਇਸ ਸ਼ਕਤੀ ਨੂੰ ਅਪਣੇ ਅੰਦਰ ਧੁਰ ਤੋਂ ਆਈ ਹੋਈ ਜੋਤ ਨੂੰ ਪ੍ਰਗਟ ਕੀਤਾ ਹੈ, ਤਾਂ ਫਿਰ ਕ੍ਰਿਸ਼ਨ, ਰਾਮ ਆਦਿ ਨੇ ਤਾਂ ਧਿਆਣਾ ਹੀ ਹੋਇਆ। ਪਰ ਇਹ ਅਕਾਲ-ਸੱਤਾ ਨੂੰ ਧਿਆਣਾ ਹੈ, ਬਲੀ ਨਾਲ ਨਹੀਂ, ਅਵਾਹਨ ਨਾਲ ਨਹੀਂ, ਝੋਟੇ ਮਾਰਕੇ ਨਹੀਂ, ਸਗੋਂ ਸਿਮਰਣ ਨਾਲ, ਜੋ ਖਾਲਸਾ ਜੀ ਦੀ ਗੁੜ੍ਹਤੀ ਪ੍ਰੰਪਰਾ ਤੋਂ ਚਲੀ ਆਈ ਹੈ:–

'ਸੰਗ੍ਰਹ ਕਰੋ ਸਦਾ ਸਿਮਰਨ
ਕਹੁ ਪਰਪ ਪਾਪ ਤਜ ਭਾਗੋ'

ਭਾਵ-ਇਹ ਜੋ 'ਕਵੀ ਵਾਚ' ਸਭ ਸ੍ਰੀ ਮੁਖਵਾਕ ਹਨ,

ਤੇ ਦਸਮ ਗ੍ਰੰਥ ਨਿਰੋਲ ਦਸਮੇਸ਼ ਪਿਤਾ ਜੀ ਦੀ ਰਚਨਾ ਹੈ।

(੧੧)

ਹੁਣ ਇੱਥੇ ਇਹ ਪ੍ਰਸ਼ਨ ਉਠਦਾ ਹੈ ਜੁ ਸਾਡੇ ਇਤਿ-ਹਾਸਾਂ ਵਿੱਚ ਕੀਕਣ 'ਦੇਵੀ ਦਾ ਆਵਾਹਣ' ਤੇ 'ਦੇਵੀ ਦਾ ਤਲਵਾਰ' ਗੁਰੂ ਜੀ ਨੂੰ ਦੇਣਾ ਆ ਜਾਂਦਾ ਹੈ ਤੇ ਨੈਣਾ ਦੇਵੀ ਦੇ ਟਿੱਲੇ ਉਪਰ ਉਨ੍ਹਾਂ ਦਾ ਹੋਮ ਕਰਣਾ ਕਿੱਥੋਂ ਤਕ ਸੱਚ ਹੈ। ਜੋ ਇਸ ਪਾਸੇ ਜਾਂਦੇ ਹਨ ਉਹ ਤਾਂ ਇਹ ਵੀ ਆਖਦੇ ਹਨ ਜੁ ਕੇਸੋ ਪੰਡਤ ਨੂੰ ਸੱਦਿਆ ਗਿਆ ਤੇ ਹੋਮ ਰਚਿਆ ਗਿਆ। ਪਰ ਪਿੱਛੋਂ ਗੁਰੂ ਮਹਾਰਾਜ ਜੀ ਨੇ ਸਭ ਸਾਮਿਗਰੀ ਹੋਮ ਦੇ ਵਿੱਚ ਸੁੱਟ ਦਿੱਤੀ ਕਿਉਂਕਿ ਦੇਵੀ ਨਹੀਂ ਨਿਕਲੀ ਤੇ ਉਦ ਘਿਉ ਦੀ ਵੱਡੀ ਲਾਟ ਨਿਕਲਣ ਨਾਲ ਲੋਕਾਂ ਨੇ ਸਮਝਿਆ ਜੁ ਇਹ 'ਦੇਵੀ' ਹੋਵੇਗੀ ਤੇ ਅੰਤ ਨੂੰ 'ਕੇਸੋ' ਨੂੰ ਜਦ ਕੁਝ ਨਾ ਮਿਲਿਆ ਤਾਂ:—

> 'ਚਟ ਪਟਾਯ ਚਿਤ ਮੇ ਜਰਯੋ,
> ਤ੍ਰਿਣ ਜਯੋਂ ਕ੍ਰੁਧਤ ਹੋਯ।
> ਖੋਜ ਰੋਜ ਕੇ ਹੇਤ ਲਗ,
> ਦਯੋ ਮਿਸ੍ਰ ਜੂ ਰੋਯ।'

ਇਹ ਦੋ ਤੁਕਾਂ ਇਸ ਸਬੂਤ ਵਿੱਚ ਪੇਸ਼ ਕੀਤੀਆਂ ਜਾਂਦੀਆਂ ਹਨ, ਜੋ ਵੇਖੋ ਮਿਸ਼ਰ ਅੰਤ ਨੂੰ ਰੋਇਆ।

ਹੁਣ ਇਹ ਉਪ੍ਰੋਕਤ ਸਾਰੀ ਕਹਾਣੀ ਗਲਤ ਤੇ ਮੂੜਤਾ ਦੀ ਧੀ ਹੈ। ਭਲਾ ਸੋਚੋ 'ਦੇਵੀ' ਕੋਈ 'ਜ਼ਨਾਨੀ' ਯਾ 'ਲਾਟ' ਹੈ ਜਿਸ ਨੇ ਨਿਕਲਣਾ ਹੈ ਤੇ ਹੱਥ ਵਿੱਚ ਕੋਈ ਤਲਵਾਰ ਫੜਾਉਣੀ ਹੈ। ਅਸੀਂ ਉਪਰ ਭਲੀ ਪ੍ਰਕਾਰ ਵੇਖ ਆਏ ਹਾਂ,

ਜ 'ਭਗੌਤੀ' ਤਾਂ 'ਨਾਮ-ਸੱਤਾ' ਯਾ ਅਕਾਲ ਦੀ ਓਹ ਸੱਤਾ ਹੈ, ਜ ਸਿਮਰਨ ਦਵਾਰਾ ਗੁਰਮੁਖ ਦੇ ਹਿਰਦੇ ਵਿੱਚੋਂ ਉਠਦੀ ਹੈ, ਤੇ ਉਸ ਨੂੰ ਕਾਲ ਤੋਂ ਚੁੱਕ ਅਕਾਲ ਨਾਲ ਜੋੜਦੀ ਹੈ। ਇਹ ਕੋਈ ਸਥੂਲ, ਸ਼ਕਲ ਵਾਲੀ ਚੀਜ਼ ਨਹੀਂ, ਸਗੋਂ ਸੂਖਮ ਤੋਂ ਸੂਖਮ ਤਰ ਹੈ, ਕਿਉਂਕਿ ਜਗਤ ਦਾ ਆਦਿ ਹੀ ਇੱਥੋਂ ਹੈ। ਇਸੇ ਕਰਕੇ ਇਸ ਨੂੰ 'ਨਿਤ ਨਾਰਾਇਣੀ' 'ਨਿਤ-ਨਿਰੰਕਾਰੀ' ਆਦਿ ਨਾਮਾਂ ਤੋਂ ਪੁਕਾਰਿਆ ਹੈ। ਫਿਰ ਯਾਦ ਕਰੋ! ਭਵਾਨੀ ਕੌਣ ਹੈ ? ਕੋਈ ਇਸਤ੍ਰੀ ਨਹੀਂ:—

'ਪ੍ਰਿਥਮ ਕਾਲ ਸਭ ਜਗ ਕੋ ਤਾਤਾ।
ਤਾਂਤੇ ਭਯੋ 'ਤੇਜ' ਬਿਖਿਆਤਾ।
ਸੋਈ 'ਭਵਾਨੀ' ਨਾਮ ਕਹਾਈ।
ਜਿਨ ਸਗਲੀ ਯਹਿ ਸ੍ਰਿਸ਼ਟਿ ਉਪਾਈ।

ਹੁਣ ਜਦ 'ਭਵਾਨੀ' (ਨਾਮ-ਸੱਤਾ) ਇੱਕ ਅਲਿੰਗ-ਸ਼ਕਤੀ ਹੈ, ਜੀਕਣ ਬਿਜਲੀ, ਤਾਂ ਫਿਰ ਉਸ ਦਾ ਰੂਪ ਰੰਗ ਕੀਕਣ ਹੋ ਸਕਦਾ ਹੈ ? ਪਰ ਪਾਠਕ ਹੁਣ ਪੁੱਛਣਗੇ ਜ ਫਿਰ ਤਸਵੀਰਾਂ ਵਿੱਚ ਇਸ ਨੂੰ ਇਸਤ੍ਰੀ-ਰੂਪ ਕਿਉਂ ਦਿੱਤਾ ਹੈ। ਇਸ ਦਾ ਉੱਤਰ ਹੈ ਜੋ ਤਸਵੀਰਾਂ ਬਣਾਉਣਾ ਯਾ ਨਾ ਬਣਾਉਣਾ ਤਾਂ ਮਸੱਵਰ ਦੇ ਅਪਣੇ ਨਿਸਚੇ ਅਨੁਸਾਰ, ਅਪਣੇ ਖਿਆਲ ਅਨੁਸਾਰ। ਨਹੀਂ ਤਾਂ ਬਿਜਲੀ ਤੇ ਹੋਰ ਸ਼ਕਤੀਆਂ ਦਾ ਕੋਈ ਮੂੰਹ ਯਾ ਧੜ ਨਹੀਂ। ਹਾਂ, ਪਰ ਫਿਰ ਵੀ ਇਨ੍ਹਾਂ ਤਸਵੀਰਾਂ ਦਾ ਕੋਈ ਨਾ ਕੋਈ ਭਾਵ ਹੁੰਦਾ ਹੈ, ਉਹ ਚੇਤੇ ਕਰਾਉਣੇ ਲਈ ਤਸਵੀਰਾਂ ਬਣਾਈਆਂ ਜਾਂਦੀਆਂ ਹਨ। ਇਸੇ 'ਭਗੌਤੀ' ਯਾ 'ਦੁਰਗਾ' ਦੇ ਗਲ ਬੜੀ ਮੁੰਡੀਆਂ ਦੀ ਮਾਲਾ ਕਿਉਂ ਹੁੰਦੀ

ਹੈ ? ਇਹ ਦੱਸਣ ਲਈ ਜ ਕਈ ਬ੍ਰਹਮਾ, ਕ੍ਰਿਸ਼ਨ, ਮਹੇਸ਼ ਹੁੰਦੇ, ਮਰਦੇ ਖਪਦੇ ਤੇ ਪਰਲੋ ਵੇਲੇ ਮਰ ਜਾਂਦੇ ਹਨ, ਤੇ ਉਨ੍ਹਾਂ ਦੇ ਸਿਰ ਇਸ ਦੇ ਗਲ ਹੋਣ ਦਾ ਭਾਵ ਇਹ ਹੈ, ਜ ਇਹ ਸ਼ਕਤੀ ਸਭ ਦੇਵੀ ਦੇਵਤਿਆਂ ਨੂੰ ਨੂੰ ਮਾਰਦੀ ਖਪਾਂਦੀ ਤੇ ਲੈ ਕਰਦੀ ਹੈ। ਇਸ ਸੂਖਮ ਗਲ ਨੂੰ ਦਸਣ ਲਈ ਸਥੂਲ ਤਸਵੀਰ ਲੋਕੀਂ ਬਣਾਦੇ ਹਨ, ਪਰ ਖਾਲਸਾ-ਪੰਥ ਵਿੱਚ ਮੂਰਤੀਆਂ ਬਨਾਣਾ ਯਾ ਪੂਜਣਾ ਇਸੇ ਲਈ ਵਰਜਤ ਹੈ, ਕਿਉਂਕਿ ਲੋਕੀਂ ਅਸਲ ਗੁੜ੍ਹਤਾ ਨੂੰ ਨਾ ਲਖਦੇ ਹੋਏ ਉਲਟ ਪੁਲਟ ਸਾਂਗਾਂ ਯਾ ਮੂਰਤੀਆਂ ਦੀ ਹੀ ਉਪਾਸ਼ਨਾ ਕਰਨ ਲਗ ਪੈਂਦੇ ਹਨ। ਇਸੇ ਤਰ੍ਹਾਂ ਦੇਵੀ ਦਾ 'ਰਕਤ-ਬੀਜ' ਨੂੰ ਮਾਰਣ ਦਾ ਭਾਵ ਇਹ ਹੈ, ਜੋ ਹਉਮੇ ਦਾ ਲਹੂ ਜਿਥੇ ਜਿਥੇ ਜਾਂਦਾ ਹੈ,ਬੀਜ ਵਾਂਙ ਆਪਣਾ ਅਡੰਬਰ ਫਿਰ ਰਚ ਲੈਂਦਾ ਹੈ। ਪਰ ਇਹ 'ਨਾਮ-ਸਤਾ' ਇਸ ਦੇ ਲਹੂ ਨੂੰ ਪੀਕੇ ਖੈ ਕਰ ਦੇਂਦੀ ਹੈ, ਤਾਂ ਜੁ ਇਹ ਬੀਜ ਤੋਂ ਹੀ ਨਾਸ ਹੋ ਜਾਂਦਾ ਹੈ। ਭਾਵ ਇਹ ਜੋ ਕਾਲ ਦਾ ਬੀਜ, ਹਉਮੈ ਦਾ ਬੀਜ 'ਨਾਮ' ਰੂਪੀ 'ਕਾਲਕਾ' ਹੜੱਪ ਕਰ ਲੈਂਦੀ ਹੈ। ਯਾਦ ਰਖੋ, ਜੁ ਉਹ ਸੱਤਾ ਅੰਦਰ ਹੈ, ਬਾਹਰ ਨਹੀਂ, ਉਹ ਨਿਰਗੁਣ ਹੈ ਸਰਗੁਣ ਨਹੀਂ। ਉਹ ਇਨ੍ਹਾਂ ਅੱਖਾਂ ਨਾਲ ਨਹੀਂ, ਗਿਆਨ ਅੱਖਾਂ ਨਾਲ, ਸਿਮਰਨ ਦੁਵਾਰਾ ਰੋਮ ਰੋਮ ਵਿੱਚ ਅਨਭਵ ਹੁੰਦੀ ਹੈ। ਗੁਰੂ ਮਹਾਰਾਜ ਜੀ ਨੇ ਨਾ ਜਗ, ਨਾ ਹੋਮ ਰਚਿਆ, ਨਾ ਉਨ੍ਹਾਂ ਨੂੰ ਕੇਸੋ ਪੰਡਤ ਆਦਿ ਨੂੰ ਬੁਲਾਣ ਦੀ ਲੋੜ ਸੀ, ਨਾ 'ਦੇਵੀ' ਨੂੰ, ਜਿਹਾ ਕਿ ਲੋਕੀ ਸਮਝਦੇ ਹਨ ਕਿ ਉਨ੍ਹਾਂ ਨੇ ਆਵਾਹਿਨ ਕੀਤਾ ਨੈਣਾ ਦੇਵੀ ਦੇ ਟਿਲੇ ਉਪਰ। ਇਹ ਸਭ ਸਾਡੇ ਉਪਰ ਅਗਿਆਨ ਦਾ ਹੜ੍ਹ

ਆਵਣ ਦਾ ਨਤੀਜਾ ਤੇ ਸਬੂਤ ਹੈ, ਵਰਨਾ ਗੁਰੂ ਜੀ ਕੀ; ਤੇ ਬਾਹਰਲੀ-ਇਸਤਰੀ-ਦੇਵੀ ਦਾ ਆਵਾਹਨ ਕੀ, ਤੇ ਹੋਮ, ਜਗ ਕੀ ? ਨਹੀਂ, ਨਹੀਂ ਦਸਮੇਸ਼ ਪਿਤਾ ਜੀ ਤਾਂ ਅਜੇਹੇ ਜਾਪ, ਤਾਪ ਤੇ ਆਵਾਹਨਾਂ ਨੂੰ ਦੁਰਕਾਰਦੇ ਹਨ। ਯਥਾ:—

ਤਾਪ ਕੇ ਸਹੇ ਤੇ ਜੋਪੈ
ਪਾਈਐ ਅਤਾਪ ਨਾਥ,
ਤਾਪਨਾ ਅਨੇਕ ਤਨ
ਘਾਯਲ ਸਹਤ ਹੈਂ।
ਜਾਪ ਕੇ ਕੀਯੇ ਤੇ ਜੋਪੈ
ਪਾਯਤ ਅਜਾਪ-ਦੇਵ,
ਪੂਦਨਾ ਸਦੀਵ 'ਤੁਹੀ ਤੁਹੀ'
ਉਚਰਤ ਹੈਂ।
ਨਭਕੇ ਉਡੇ ਤੇ ਜੋਪੈ
ਨਾਰਾਯਣ ਪਾਯਤ,
ਅਨਿਲ ਅਕਾਸ ਪੰਛੀ
ਡੋਲ ਬੋ ਕਰਤ ਹੈ।
ਆਗ ਮੈ ਜਰੇ ਤੇ
ਗਤਿ ਰਾਂਡ ਕੀ ਪਰਤ ਨਰ,
ਪਤਾਲ ਕੇ ਬਾਸੀ ਕਯੋਂ
ਭੁਜੰਗ ਨ ਤਰਤ ਹੈਂ।

[ਅਕਾਲ ਉਸਤਤ ੮੪]

ਭਾਵ ਜੇ ਨਿਰੇ ਤਪ ਨਾਲ ਉਹ ਲਭੇ ਤਾਂ ਕਈ ਜ਼ਖ਼ਮੀ ਸਿਪਾਹੀ ਅਪਣੇ ਅੰਗ ਲੜਾਈ ਵਿੱਚ ਕਟਾਂਦੇ ਹਨ, ਉਨ੍ਹਾਂ ਨੂੰ

ਕਿਉਂ ਨਹੀਂ ਲੱਭਦਾ। ਜੇ ਨਿਰਾਪੁਰਾ ਜਾਪ ਨਾਲ ਹੀ ਲੱਭੇ ਤਾਂ ਗ੍ਰਾਮੋਫੋਨ ਨੂੰ ਹੀ ਕਿਉਂ ਨਾ ਲੱਭ ਪਵੇ, ਉਹ ਕਈ ਰਾਮ ਰਾਮ ਦੇ ਰੀਕਾਰਡ ਗਾਂਦੇ ਹਨ, ਇਸੇ ਤਰਾਂ ਪੁਦਨਾ ਪੰਛੀ ਵੀ 'ਤੂਹੀ' 'ਤੂਹੀ' ਬਿਨ-ਸਮਝੇ ਕਰਦਾ ਹੈ, ਉਡਣ ਨਾਲ ਲਭੇ ਤਾਂ ਪੰਛੀ ਉਸਨੂੰ ਲਭ ਲੈਣ, ਜੇ ਅਗ ਵਿੱਚ ਸੜਨ ਨਾਲ ਲਭੇ ਤਾਂ ਸਤੀ ਇਸਤ੍ਰੀਆਂ ਲੱਭ ਲੈਣ, ਜੇ ਗੁਫਾ ਵਿੱਚ ਲਭੇ ਤਾਂ ਸਮ ਆਦਿ ਉਸਨੂੰ ਲਭ ਲੈਣ। ਗਲ ਕੀ ਨਾ ਜਗ, ਵਰਤ, ਹੋਮ, ਤਪ ਨਾਲ ਉਹ ਲੱਭਦਾ ਹੈ, ਨਾ ਹੋਰ ਕਿਸੇ ਕਿਸਮ ਦੇ ਆਵਾ-ਹਿਨ ਕਰਨ ਨਾਲ। ਉਹ ਲੱਭਦਾ ਹੈ:–

"ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ"

ਕਿਸੇ ਬ੍ਰਾਹਮਣ ਨੂੰ ਬੁਲਾਕੇ ਦੇਵੀ ਨੂੰ ਆਵਾਹਨ ਕਰਨਾ ਕਿਉਂ ਸੀ, ਜਦ ਗੁਰੂ ਮਹਾਰਾਜ ਉਨ੍ਹਾਂ ਦੀਆਂ ਚਾਲਾ-ਕੀਆਂ ਉਪਰ ਇਹੋ ਮਖੌਲ ਉਡਾਂਦੇ ਹਨ:–

ਸੁਨਹੁ ਬਿਪ੍ਰ ਤੁਮ ਮੰਤ੍ਰ ਦੇਤਿ ਜਿਹ।
ਲੂਟ ਲੇਤ ਤਿਹ ਘਰ ਬਿਧਿ ਜਿਹ ਕਿਹ।
ਤਾਕਹਿ ਕਛੂ ਗ੍ਯਾਨ ਨਹਿ ਆਵੈ।
ਮੂਰਖ ਅਪਨਾ ਮੂੰਡ ਮੁੰਡਾਵੈ।.....
ਭਾਂਤਿ ਭਾਂਤਿ ਤਾਕੋ ਭਟਕਾਵੈ।
ਅੰਤ ਬਾਰ ਇਮ ਭਾਖਿ ਸੁਨਾਵੈ।।੩੦।
ਤੋ ਤੇ ਕਛੂ ਅਛਰ ਰਹਿ ਗਯੋ।
ਕੈ ਕਛ ਭੰਗ ਤ੍ਰਿਯਾ ਤੇ ਭਯੋ।.....
ਦੋਹਿਰਾ:–ਮੰਤ੍ਰ ਜੰਤ੍ਰ ਅਰ ਤੰਤ੍ਰ ਨਿਧ
ਜੋ ਇਨ ਮਹਿ ਕਛੁ ਹੋਇ।

ਹਜ਼ਰਤਿ ਹ੍ਵੈ ਆਪਹਿ ਰਹਹਿ
ਮਾਂਗਤ ਫਿਰਤ ਨ ਕੋਇ। [ਵੇਖੋ ਚਰਿਤ੍ਰ ੨੨੬੬]

ਭਾਵ ਜੇ ਇਨ੍ਹਾਂ ਮੰਤ੍ਰਾਂ, ਜੰਤ੍ਰਾਂ ਤੇ ਆਵਾਹਨਾ ਵਿੱਚ ਕੁਝ ਹੋਵੇ ਤਾਂ ਫਿਰ ਘਰ ਬੈਠੇ ਹੀ ਉਹ ਰੁਪੈ ਟਕੇ ਨਾ ਬਣਾ ਲੈਣ, ਉਨ੍ਹਾਂ ਬਿਪ੍ਰਾਂ ਨੂੰ ਬਾਹਰ ਮੰਗਣ ਲਈ ਆਉਣ ਦੀ ਕੀ ਲੋੜ ਹੈ। ਗੱਲ ਕੀ ਨਾਹੀਂ ਦਸਮੇਸ਼ ਪਿਤਾ ਜੀ ਨੇ ਕਿਧਰੇ ਹੋਮ ਯਾ ਅਵਾਹਨ ਰਚਿਆ, ਨਾ ਇਸ ਕੰਮ ਲਈ ਕਿਸੇ ਬਿਪ੍ਰ ਨੂੰ ਬੁਲਾਇਆ, ਨਾ ਕੋਈ ਬਾਹਰ-ਅਖ-ਡਿਠੀ-ਦੇਵੀ ਪ੍ਰਗਟ ਹੋਈ ਯਾ ਕਰਨ ਲਈ ਯਤਨ ਕੀਤਾ ਗਿਆ। 'ਦੇਵੀ' ਬਸ ਇੱਕੋ ਹੀ ਹੈ, ਨਾਮ-ਸੱਤਾ ਜੋ ਅਟਲ, ਅਕਾਲ, ਸਦੀਵ ਅਦੇਸ ਸੱਤਾ ਹੈ ਜਿਸ ਨੂੰ ਲੱਭਿਆ ਵਾਹਿਗੁਰੂ ਲੱਭਦਾ ਹੈ, ਪਰ ਇਹ ਬਾਹਰੋਂ ਨਹੀਂ ਅਪਣੇ ਅੰਦਰੋਂ, ਸਿਮਰਨ ਦਵਾਰਾ ਪ੍ਰਗਟ ਹੁੰਦੀ ਹੈ; ਇਹ ਰੂਪ ਵਾਲੀ ਨਹੀਂ ਅਰੂਪ ਹੈ, ਇਹ ਸਥੂਲ ਨਹੀਂ ਸੂਖਮ ਹੈ, ਅਗੋਚਰ ਪਰ ਸਦੀਵ-ਕਾਲ ਰਹਿਣ ਵਾਲੀ ਸੱਤਾ ਹੈ। ਇਸ ਪਰਮ ਜੋਤ, ਇਸੇ ਜਾਗਤੀ-ਜੋਤ ਦੇ 'ਖਾਲਸਾ' ਜੀ ਉਪਾਸ਼ਕ ਹਨ।

(੧੨)

ਇੱਥੇ ਅਸਾਂ ਇੱਕ ਦੋ ਭੁੱਲਾਂ ਹੋਰ ਨੂੰ ਵੀ ਖੋਲ੍ਹਣਾ ਹੈ ਜ ਪੰਥ ਵਿੱਚ ਅਪਣੀ ਵਿਸ਼ ਦੇਰ ਤੋਂ ਘੋਲ਼ ਰਹੀਆਂ ਹਨ ਇੱਕ ਤਾਂ ਪੰਡਤ 'ਕੇਸੋਦਾਸ' ਵਾਲੀ, ਦੂਜੀ 'ਚਟਪਟਾਯ ਚਿਤ੍ਰ ਮੇ ਕਰਯੋ' ਵਾਲੀ। ਪਹਿਲੀ ਗੱਲ ਤਾਂ ਕੇਸੋ ਪੰਡਤ ਵਾਲੀ ਲਓ। ਇਸ ਬਾਬਤ ਕੋਈ ਇਤਿਹਾਸਕ ਯਾ ਗੁਰਬਾਣੀ ਤੋਂ ਸਬੂਤ ਨਹੀਂ ਜੋ ਕੇਸੋ ਪੰਡਤ ਨੂੰ ਕਦੀ ਵੀ ਦਸਮੇਸ਼ ਪਿਤਾ ਜੀ

ਨੇ ਬੁਲਾਇਆ ਹੋਵੇ। ਫਿਰ ਪ੍ਰਸ਼ਨ ਇਹ ਹੈ ਜੇ 'ਕੇਸੋ ਪੰਡਤ' ਦਾ ਜ਼ਿਕਰ ਕਿਉਂ ਇੱਥੇ ਆ ਗਿਆ। ਇਸ ਦਾ ਉੱਤਰ ਇਹ ਹੈ ਜੁ 'ਰਾਮਕਲੀ ਸਦ' ਵਿੱਚ 'ਕੇਸੋ ਗੋਪਾਲ ਪੰਡਤ' ਦਾ ਜ਼ਿਕਰ ਆਂਵਦਾ ਹੈ, ਤੇ ਇਹ ਜ਼ਿਕਰ ਸੱਚ ਪੁਛੋ ਤਾਂ ਪਿਛਲੇ ਦੋ ਤਿਨ ਸੌ ਸਾਲਾਂ ਤੋਂ ਸਾਡੇ ਪੰਥ ਲਈ ਇਕ ਹਊਵਾ (Bugber) ਜਿਹਾ ਬਣਿਆ ਹੋਇਆ ਹੈ। ਇਤਨਾ ਜੁ ਲੋਕੀਂ 'ਸਦ' ਪੜ੍ਹਨ ਤੋਂ ਡਰਦੇ ਤੇ ਅਰਥ ਕਰਣ ਤੋਂ ਤਾਂ ਜ਼ਰੂਰ ਹੀ ਕਤਰਾਂਦੇ ਹਨ, ਯਾ ਕੋਈ ਹੋਰ ਐਸਾ ਅਰਥ ਕਰਦੇ ਹਨ ਜਿਸ ਨਾਲ ਭਾਵੇਂ ਕੇਸੋ ਤਾਂ 'ਕੇਸੋ ਕੇਸੋ ਕਕੀਏ' (ਕਬੀਰ) ਨਾਲ ਰਲ ਜਾਂਦਾ ਹੈ, ਪਰ 'ਪੰਡਿਤ' ਦੇ ਅਰਥ ਨਹੀਂ ਲੱਭਦੇ। ਮੈਨੂੰ ਪੂਰਨ ਨਿਸਚਾ ਹੈ, ਜੋ ਏਹੋ 'ਕੇਸੋ ਗੋਪਾਲ' ਖਿੱਚ ਖਿੱਚ ਕੇ ਇਤਿਹਾਸ ਕਾਰਾਂ ਨੇ ਉਥੇ ਦੇਵੀ-ਪੂਜਣ-ਪ੍ਰਸੰਗ ਵਿੱਚ ਜਾ ਮੜ੍ਹਿਆ ਹੈ। ਕਿਉਂ ? ਜੁ ਚੀਜ ਦਿਨ ਨੂੰ ਨਾ ਹਜ਼ਮ ਹੋਵੇ, ਉਹ ਰਾਤ ਨੂੰ ਛਾਤੀ ਉਪਰ ਚੜ੍ਹਕੇ ਬੋਲਦੀ ਹੈ। ਬੱਸ ਏਹੋ ਹਾਲ ਇਹ ਰਾਮਕਲੀ ਵਾਲੇ 'ਕੇਸੋ' ਦਾ ਹੈ। ਇਸ ਕਰਕੇ ਪਹਿਲੀ ਜ਼ਰੂਰੀ ਗਲ ਤਾਂ ਇਹ ਹੈ ਜੁ ਰਾਮਕਲੀ-ਸਦ ਵਿੱਚ 'ਕੇਸੋ' ਦਾ ਜ਼ਿਕਰ ਖੋਲ੍ਹਕੇ ਲਿਖਿਆ ਜਾਵੇ। ਉਥੇ ਵਰਨਨ ਇਉਂ ਹੈ:—

> 'ਅੰਤੇ ਸਤਿਗੁਰ ਬੋਲਿਆ ਮੈ ਪਿਛੈ
> ਕੀਰਤਨੁ ਕਰਿਅਹੁ ਨਿਰਬਾਣੁ ਜੀਉ।
> ਕੇਸੋ-ਗੋਪਾਲ ਪੰਡਿਤ ਸਦਿਅਹੁ
> ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ।'

ਇੱਥੇ ਹੁਣ ਪ੍ਰਸ਼ਨ ਇਹ ਹੈ ਕੀ 'ਕੇਸੋ' ਕੋਈ ਪੰਡਤ

ਜੀ ? ਕੀ ਉਸ ਨੂੰ ਕੋਈ ਪੁਰਾਣ ਪੜ੍ਹਨ ਵਾਸਤੇ ਸੱਦਿਆ ਗਿਆ ਸੀ ? ਕੀ ਗਰੁੜ-ਪੁਰਾਣ ਦੀ ਕਥਾ ਵਾਸਤੇ ਉਸਨੂੰ ਸੱਦਿਆ ਸੀ ਕਿਉਂਕਿ ਮਰਣ ਪਿਛੋਂ ਉਹੋ ਪੁਰਾਣ ਪੜ੍ਹਿਆ ਜਾਂਦਾ ਹੈ। ਹੁਣ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਔਖਾ ਵੀ ਤੇ ਸੌਖਾ ਵੀ ਹੈ; ਔਖਾ ਇਸ ਕਰਕੇ ਜੁ ਆਖੀਏ ਜੇ ਹਾਂ ਸੱਦਿਆ ਇਸ ਲਈ, ਤਾਂ ਲੋਕੀਂ ਆਖਣਗੇ ਭਾਈ ਏਹ ਮਨਮਤੀਆ ਹੈ, ਗੁਰਸਿੱਖ ਨਹੀਂ, ਤੇ ਸੌਖਾ ਇਸ ਲਈ ਹੈ, ਜੁ ਅਖਰੀਂ ਅਰਥ ਸਪਸ਼ਟ ਹਨ, ਜੁ ਹਾਂ ਕੇਸੋ ਗੁਪਾਲ ਪੰਡਿਤ ਨੂੰ ਸਦਿਆ ਗਿਆ ! ਪਰ ਸਦਿਆ ਕਿਸ ਲਈ ਗਿਆ ? ਇਸਦਾ ਉੱਤਰ ਜ਼ਰਾ ਸੋਚਣ ਵਾਲਾ ਹੈ। ਮੈਂ ਉਪਰ ਦਸ ਆਇਆ ਹਾਂ ਜੁ ਗੁਰਸਿੱਖ ਧਰਮ, ਇਕ ਉੱਚ ਧਰਮ (Super-Religion) ਹੈ, ਜਿਸ ਕੇਂਦਰੀ (Radius) ਵਿੱਚ ਭਾਂਤ ਭਾਂਤ ਦੀਆਂ ਲੀਹਾਂ (Radii) ਆਕੇ ਮਿਲਦੀਆਂ ਹਨ, ਸਾਰੇ ਤਤ-ਬੋਧ ਨੂੰ ਪਾਕੇ ਤੇ ਅਕਾਲ-ਉਪਾਸ਼ਨਾ ਨੂੰ ਪਕੜਦੇ ਹਨ। ਕ੍ਰਿਸ਼ਨ-ਲੀਲਾ ਵਾਲੇ ਵੀ ਅਪਣੀ ਲੀਹ ਨੂੰ ਪਕੜ ਜਦ ਇਥੇ ਅਪੜਦੇ ਹਨ ਤਾਂ ਸੁਣਦੇ ਹਨ: 'ਏਕ ਕ੍ਰਿਸ਼ਨੰ ਸਰਬ ਦੇਵਾ, ਦੇਵ ਦੇਵਾਤ ਆਤਮਾ' ਭਾਵ ਕ੍ਰਿਸ਼ਨ ਕੋਈ ਵਿਯਕਤੀ ਨਹੀਂ ਇਹ ਤਾਂ ਆਤਮਾ ਹੀ ਹੈ, ਬਲਭੱਦ੍ਰ ਇਸਦਾ ਭਰਾ ਜੀਵ-ਆਤਮਾ ਹੈ, ਅਰਜਨ ਜਗਿਯਾਸੂ ਭਗਤ ਹੈ, ਇਤ ਆਦਿ। ਰਾਮਚੰਦ੍ਰ ਜੀ ਦੀ ਲੀਹ ਉਪਰ ਟੁਰਣ ਵਾਲੇ ਜਦ ਇਸ ਰਹੱਸ ਨੂੰ ਅਪੜਦੇ ਹਨ 'ਸ੍ਰੀ ਰਾਮਚੰਦ੍ਰ ਜਿਸੁ ਰੂਪ ਨ ਰੇਖਿਆ' ਭਾਵ ਦਸਰਥ ਦਾ ਪੁਤ ਨਹੀਂ, ਸਗੋਂ ਰਮਤਾ-ਰਾਮ। ਇਸੇ ਤਰਾਂ ਦੇਵੀ-ਲੀਹ (Cult) ਵਾਲੇ ਭਗੌਤੀ ਰਾਹੀਂ ਉਸੇ 'ਨਾਮ' ਉਪਰ ਪੁਜਦੇ ਹਨ।

ਹੁਣ ਲਵੋ ਗਰੁੜ-ਲੀਹ (Cult) ਜਿਨ੍ਹਾਂ ਲਈ 'ਗਰੁੜ'-ਪੁਰਾਣ ਪ੍ਰਮਾਣੀਕ ਹੈ। ਇਸਨੂੰ ਗਹੁ ਨਾਲ ਜੇ ਤੁਸੀਂ ਪੜ੍ਹੋ ਤਾਂ ਪਤਾ ਲਗੇਗਾ ਜੁ 'ਗਰੁੜ' ਵੀ 'ਸ਼ਬਦ' ਯਾ 'ਨਾਮ' ਲਈ ਹੀ ਪਦ ਵਰਤਿਆ ਗਿਆ ਹੈ, ਤੇ ਹੋਰ ਸਭ ਗਾਥਾ (Allegory) ਰੋਚਕ ਹੈ [ਵੇਖੋ ਪੋਥੀ 'ਅੰਮ੍ਰਿਤ' ਜਿਸ ਵਿਚ ਗਰੁੜ ਕੌਣ ਹੈ ਖੋਲਕੇ ਲਿਖਿਆ ਹੈ]। ਹੁਣ ਗਰੁੜ-ਪੁਰਾਣ ਦਾ ਮੰਗਵਾ ਕੇ ਪੜ੍ਹਾਨਾ ਇਸ ਲਈ ਸੀ ਜੁ ਸ੍ਰੀ ਗੁਰੂ ਰਾਮਦਾਸ ਜੀ ਸੰਗਤਾਂ ਨੂੰ ਦੱਸਣ ਕਿ ਭਾਈ 'ਗਰੁੜ' ਕਿਸੇ ਪੰਛੀ ਦਾ ਨਾਮ ਨਹੀਂ ਇਹ ਤਾਂ ਉਹ 'ਨਾਮ'-ਸੱਤਾ ਹੈ ਜਿਸ ਨੂੰ ਅਸਾਂ ਨੇ ਲੱਭਣਾ ਹੈ, ਤੇ ਜਿਸ ਦਾ ਪ੍ਰਤੱਖ ਤਿਲਕ ਸਾਨੂੰ ਗੁਰਿਆਈ ਦੀ ਗੱਦੀ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਦਿੱਤਾ ਹੈ : ਯਥਾ:—

'ਰਾਮਦਾਸ ਸੋਢੀ ਤਿਲਕ ਦੀਆ।
ਗੁਰ-'ਸ਼ਬਦ' ਸੱਚ ਨੀਸਾਣ ਜੀਉ।'

ਭਾਵ ਇਹ ਤਿਲਕ 'ਨਾਮ' ਯਾ 'ਸ਼ਬਦ' ਦਾ ਹੀ ਹੈ। ਕੇਸੋ ਪੰਡਤ ਨੇ (ਸਦ) ਆਕੇ ਬਾਹਰਮੁਖੀ ਕਥਾ ਉਚਾਰਣ ਕੀਤੀ, ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਸੰਗਤਾਂ ਨੂੰ ਇਸ ਗੂੜ੍ਹ ਗਾਥਾ ਦਾ ਰਹੱਸ (Esotris meaning) ਸਮਝਾਇਆ ਤੇ ਸਿੱਟਾ ਨਿਕਲਿਆ:—

'ਹਰਿ ਕਥਾ ਪੜ੍ਹੀਐ ਹਰਿਨਾਮ ਸੁਣੀਐ,
ਬੇਬਾਣ ਹਰਿ ਰੰਗ ਭਾਵਏ।'

ਭਾਵ ਇਹ, ਜੁ ਭਾਵੇਂ ਕੋਈ ਲੀਹ (Cult) ਫੜੋ ਅੰਤ ਨੂੰ 'ਨਾਮ' ਦਾ ਹੀ ਪ੍ਰਚਾਰ ਆਉਣਾ ਹੈ, ਜੁ ਗੁਰਸਿੱਖੀ ਦਾ ਮੂਲ-ਮੰਤ੍ਰ ਹੈ। ਹਾਂ ਜੀ, ਇਸੇ ਕਰਕੇ ਦਸਮੇਸ਼ ਜੀ ਨੇ ਅਕਾਲ

ਉਸਤਤ ਵਿੱਚ ਲਿਖਿਆ ਹੈ:—

ਕਹੂੰ ਗਰੜ੍ਹ ਗੂੜ੍ਹ ਕਥੈ ਕਹਾਨੀ। ੨੮। ੧੧੮।

ਭਾਵ ਕਿਧਰੇ 'ਗਰੜ' ਦੀ ਗੂੜ੍ਹ ਗਾਥਾ ਕਥਨ ਹੋ ਰਹੀ ਹੈ। ਪਰ ਸਮਝਣ ਬਿਨਾਂ ਕੋਈ ਕੀਕਣ ਤਰੇ:—

'ਬੂਡੇ ਨਰਕ ਧਾਰ ਮੂੜ੍ਹ ਗਯਾਨ ਕੇ ਬਿਨਾ ਬਿਚਾਰ,
ਭਾਵ ਬਹੀਨ ਕੈਸੇ ਗਯਾਨ ਕੋ ਬਿਚਾਰਹੀ। ੧੩। ੮੩।'

ਗਲ ਕੀ ਗਰੁੜ ਪੁਰਾਣ ਤੇ ਕੇਸ਼ੋ ਪੰਡਤ ਨੂੰ ਬੁਲਾਣਾ ਅਨੀਤੀ ਨਹੀਂ ਸੀ **ਜੇ ਓਹ ਇਸ ਲਈ ਬੁਲਾਏ ਗਏ ਸਨ ਜੋ ਮੂੜ੍ਹ ਜਨਤਾ ਨੂੰ ਦਸਿਆ ਜਾਵੇ ਜੋ 'ਗਰੁੜ' ਓਹੋ ਹੀ ਹੈ ਜੋ ਸ੍ਰੀ ਰਾਮਦਾਸ ਜੀ ਨੂੰ ਤਿਲਕ ਵੇਲੇ ਲੱਭਾ ਹੈ। ਤੇ ਜੋ ਦਸਮੇਸ਼ ਜੀ ਦੇ ਹਥ ਉਪਰ 'ਬਾਜ' ਕਰਕੇ ਦਰਸਾਇਆ ਗਿਆ ਹੈ, ਜੋ ਵਾਸਤਵ ਵਿੱਚ 'ਨਾਮ' ਦਾ ਹੀ ਇਕ ਨਾਮ ਹੈ।**

ਇਕ ਹੋਰ ਸਬਬ ਹੈ ਜੇ ਇਹ ਗਰੁੜ ਪੁਰਾਣ ਤੇ ਕਥਣ ਵਾਲਾ ਕੇਸ਼ੋ ਕਿਉਂ ਖਿਚਿਆ ਹੋਇਆ ਅਗੇ ਦਸਮੇਸ਼ ਪਿਤਾ ਜੀ ਦੇ ਪ੍ਰਸੰਗਾਂ ਵਿੱਚ 'ਸਦ' ਛੱਡਕੇ ਆ ਜਾਂਦਾ ਹੈ ਕੀ ? ਉਤਰ ਹੈ ਜੁ ਦਸ਼ਮੇਸ਼ ਪਿਤਾ ਜੀ ਨੇ ਵੀ ਅਪਣੀ ਬਾਣੀ ਵਿੱਚ ਇਨ੍ਹਾਂ ਦਾ ਵਰਨਣ ਕੀਤਾ ਹੈ, ਵੇਖੋ ਬਿਚਿਤ੍ਰ ਨਾਟਕ:—

ਦੋਹਿਰਾ:—'ਬਨਤਾ ਕਦਰੂ ਦਿਤ
ਆਦਿਤ ਏ ਰਿਖ ਬਰੀ ਬਨਾਇ।

ਨਾਗ ਨਾਗ ਰਿਪੁ ਦੇਵ ਸਬ
ਦਈਤ ਲਏ ਉਪਜਾਇ (੧੮)'

'ਕਦਰੂ' ਸਪਾਂ ਦੀ ਮਾਂ ਸੀ, ਤੇ ਗਰੁੜ ਦਾ ਵੀ ਇਨ੍ਹਾਂ ਨਾਲ ਹੀ ਸੰਬੰਧ ਹੈ [ਵੇਖੋ ਪੋਥੀ ਅੰਮ੍ਰਿਤ], ਇਸ ਕਰਕੇ ਖਿਚਦੇ ਖਿਚਦੇ ਓਹ 'ਕੋਸ਼ੋ' ਸਦ ਵਾਲਾ ਇਥੇ ਦਸਮ ਇਤਹਾਸ ਵਿੱਚ ਆ ਗਿਆਂ, ਨਹੀਂ ਤਾਂ ਵਾਸਤਵ ਵਿੱਚ ਇਹ ਕੋਈ ਦਸਮ ਪਿਤਾ ਜੀ ਵੇਲੇ ਨਾ ਗਲ ਹੋਈ, ਨਾ ਕਿਸੇ ਪੰਡਤ ਨੂੰ ਬੁਲਾਇਆ ਗਿਆ, ਤੇ ਨਾ ਨੈਣਾ ਦੇਵੀ ਤੇ ਜਾਕੇ ਕਿਸੇ ਨੇ ਹੋਮ, ਯਾ ਬਲੀਆਦਿ ਰਚੀ। ਇੰਝ ਕਰਣ ਦੀ ਦਸਮੇਸ਼ ਪਿਤਾ ਨੂੰ ਕੀ ਲੋੜ ਸੀ, ਜੋ ਜਗਤ ਨੂੰ ਤਾਰਣ ਲਈ ਧੁਰ ਤੋਂ ਅਕਾਲ-ਸੱਤਾ ਨਾਲ ਭਰਪੂਰ ਆਏ ਸਨ: ਓਹ ਤਾਂ ਅਪਣਾ ਇਸ਼ਟ ਬਸ ਇਕੋ 'ਨਾਮ' ਹੀ ਦਸਦੇ ਹਨ:—

'ਭਜੋ ਸੁ ਏਕ ਨਾਮਯੰ।
ਜੁ ਕਾਮ ਸਰਬ ਠਾਮਯੰ।
ਨ ਜਾਪ ਆਨ ਕੋ ਜਪੋ।
ਨ ਅਉਰ ਥਾਪਨਾ ਥਪੋ। ੩੨।'

[ਬਚਿਤ੍ਰ ਨਾਟਕ]

ਦੂਜੀ ਗੱਲ ਰਹੀ ਕਿਸੇ ਮਿਸ਼ਰ ਯਾ ਬ੍ਰਿੱਪਰ ਦੇ ਦਸਮੇਸ਼ ਜੀ ਦੇ ਦਰਬਾਰ ਵਿੱਚ ਆਕੇ ਦੱਖਣਾ ਆਦਿ ਮੰਗਣੇ ਦੀ ਤੇ ਇਹ ਗਿਲਾ ਕਰਨ ਦੀ ਜੁ ਤੁਸੀਂ ਸਭ ਕੁਝ 'ਖਾਲਸਾ' ਜੀ ਨੂੰ ਦੇਂਦੇ ਹੋ ਸਾਨੂੰ ਨਹੀਂ ਦੇਂਦੇ ਅਸੀਂ ਪਿਤਾ ਪੁਰਖੀ ਬ੍ਰਾਹਮਣ ਹਾਂ। ਇਸ ਦੇ ਉੱਤਰ ਵਿੱਚ ਦਸਮੇਸ਼ ਪਿਤਾ ਜੀ ਦੱਸਦੇ ਹਨ, ਜ ਹੁਣ ਤੋਂ 'ਖਾਲਸਾ' ਹੀ ਖੱਤ੍ਰੀ-ਤੇ-ਬ੍ਰਾਹਮਣ ਸਾਂਝਾ ਕੰਮ ਕਰੇਗਾ ਤੇ ਰਾਜ-ਸਾਜ ਦਾ ਭਾਗੀ ਹੋਵੇਗਾ। ਜੇ 'ਬ੍ਰਾਹਮਣ

ਕੋਈ ਖਾਲਸਾ ਦਰਬਾਰ ਵਿੱਚ ਆਵੇ ਤਾਂ ਭੀਖਕ ਬਣਕੇ ਜੇ ਆਵੇ, ਤਾਂ ਲੈ ਜਾਵੇਗਾ। ਪਰ ਇੰਵ ਨਹੀਂ, ਜੁ ਉਹ ਕੋਈ ਪੜ੍ਹਾਉਣ ਸਿੱਖਾਣ ਖਾਲਸੇ ਨੂੰ ਆਇਆ ਹੈ। ਇਸੇ ਕਰਕੇ ਇੱਕ ਪਾਸੇ ਬਿਪ੍ਰ ਦੀ ਨਿਰਾਦਰੀ ਤੇ ਦੂਜੇ ਪਾਸੇ 'ਖਾਲਸੇ ਦੀ ਮਹਿਮਾ' ਹੈ ਪਰ ਇਸ ਦਾ ਕੋਈ ਤਅੱਲੁਕ ਦੇਵੀ ਪੂਜਾ ਨਾਲ ਮੂਲ ਹੀ ਨਹੀਂ, ਨਾ ਹੀ ਇਸ ਬਾਣੀ ਵਿੱਚ ਕੋਈ ਇਸ਼ਾਰਾ ਹੈ। ਖਾਲਸੇ ਜੀ ਦੀ ਮਹਿਮਾ ਇਉਂ ਗੁਰੂ ਮਹਾਰਾਜ ਕਰਦੇ ਹੋਏ ਅੰਤ ਨੂੰ ਅਪਣੇ ਆਪ ਨੂੰ ਕਿਹਾ ਹਲੀਮ ਕਰਕੇ ਦਰਸਾਉਂਦੇ ਹਨ:—

'ਜੁਧ ਜਿਤੇ ਇਨਹੀ ਕੇ ਪ੍ਰਸਾਦ।
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਓਘ ਟਰੇ ਇਨਹੀ ਕੇ ਪ੍ਰਸਾਦ।
ਇਨਹੀ ਕੀ ਕ੍ਰਿਪਾ ਸਭ ਸ਼ਤ੍ਰੁ ਮਰੇ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ।
ਨਹਿੰ ਮੋਸੇ ਗਰੀਬ ਕਰੋਰ ਪਰੇ।
ਸੇਵ ਕਰੀ ਇਨਹੀ ਕੀ ਮਨ ਭਾਵਤ।
ਔਰ ਕੀ ਸੇਵ ਸੁਹਾਤ ਨ ਜੀਕੋ।
ਦਾਨ ਦੀਯੋ ਇਨਹੀ ਕੋ ਭਲੋ।
ਅਰ ਔਰ ਕੋ ਦਾਨ ਨ ਲਾਗਤ ਨੀਕੋ।
ਆਗੇ ਫਲੈ ਇਨਹੀ ਕੋ ਦੀਯੋ।
ਜਗ ਮੇ ਔਰ ਦੀਯੋ ਸਭ ਫੀਕੋ।
ਮੋ ਗ੍ਰਿਹਿ ਮੇ ਮਨ ਤੇ ਤਨ ਤੇ।
ਸਿਰਲੌ ਧਨ ਹੈ ਸਭ ਹੀ ਇਨਹੀ ਕੇ।

ਉਪਰ ਅਸੀਂ ਖਾਲਸਾ ਜੀ ਦੀ ਮਹਿਮਾ ਪੜ੍ਹ ਆਏ ਹਾਂ, ਨਾਲ ਹੀ ਸਾਨੂੰ ਯਾਦ ਹੈ ਕਿ ਖਾਲਸਾ ਕੀਕਣ ਤਿਆਰ-ਬਰ-ਤਿਆਰ ਸ੍ਰੀ ਕੇਸਗੜ੍ਹ ਸਾਹਿਬ ਵਿਸਾਖੀ ਨੂੰ ਸਾਜਿਆ ਗਿਆ। ਹੁਣ ਅਸਾਂ ਖਾਲਸਾ ਬਨਣ ਲਈ ਪੰਜ-ਪਉੜੇ ਜਾਚਣੇ ਹਨ। ਸਾਨੂੰ ਯਾਦ ਹੈ ਜੋ ਦਸਮੇਸ਼ ਪਿਤਾ ਜੀ ਨੇ ਪੰਜਾਂ ਪਿਆਰਿਆਂ ਦੇ ਨਾਮ ਚੁਣਕੇ ਇਹ ਰਖੇ ਸਨ:-

੧. ਭਾਈ ਦਇਆ ਸਿੰਘ ਜੀ।
੨. ਭਾਈ ਧਰਮ ਸਿੰਘ ਜੀ।
੩. ਭਾਈ ਹਿੰਮਤ ਸਿੰਘ ਜੀ।
੪. ਭਾਈ ਮੁਹਕਮ ਸਿੰਘ ਜੀ।
੫. ਭਾਈ ਸਾਹਿਬ ਸਿੰਘ ਜੀ।

ਇਨ੍ਹਾਂ ਪੰਜਾਂ ਨਾਵਾਂ ਦੀ ਹੀ ਇਕ ਪਉੜੀ ਹੈ; ਜਿਨ੍ਹਾਂ ਰਾਹੀਂ ਅਸਾਂ ਨੇ ਉਪਰ ਚੜ੍ਹਕੇ ਅਕਾਲ ਪੁਰਖ ਜੀ ਨਾਲ ਇਕ ਮਿਕ ਹੋਣਾ ਹੈ, ਤੇ ਇਹ ਪੰਜ ਨਾਮ ਉਨ੍ਹਾਂ ਪੰਜ ਸ੍ਰੇਸ਼ਟ ਗੁਣ ਹਰ ਵੇਲੇ ਚੇਤੇ ਕਰਾਣ ਲਈ ਹੀ ਰਖੇ ਸਨ। ਵੇਖੋ ਸਭ ਤੋਂ ਪਹਿਲੋਂ 'ਦਇਆ' ਰਖੀ ਹੈ ਨਾਂ ਕਿ 'ਧਰਮ' ਕਿਉਂਕਿ "ਦਇਆ ਧਰਮ ਕਾ ਮੂਲ ਹੈ" ਮਾਂ ਦਇਆ ਹੈ, ਤੇ ਇਸਦਾ ਪੁਤਰ 'ਧਰਮ' ਹੈ। ਜਦ ਰਾਜੇ ਦੇ ਦਿਲ ਵਿਚ ਦਇਆ ਆਂਵਦੀ ਹੈ ਤਾਂ ਉਹ ਅਪਣੀ ਪਰਜਾ ਦੀ ਰਖਿਆ ਲਈ ਕਾਨੂੰਨ (ਧਰਮ) ਨੀਯਤ ਕਰਦਾ ਹੈ ਜਿਨ੍ਹਾਂ ਅਨੁਸਾਰ ਦੋਖੀਆਂ ਨੂੰ ਡੰਡ ਮਿਲਦਾ ਹੈ। ਇਸੇ ਕਰਕੇ ਸਰਬ-ਜੀਵਾਂ ਲਈ ਦਇਆ-ਭਾਵ ਮਾਨੋ ਗੁਰਸਿੱਖੀ ਦੀ ਨੀਂਹ, ਯਾ ਪਹਿਲੀ ਪਉੜੀ ਹੈ।

ਫਿਰ ਆਇਆ 'ਧਰਮ'। ਧਰਮ ਦਾ ਭਾਵ ਹੈ, ਆਪ

ਅਪਣਾ ਕੰਮ ਕਾਨੂਨ ਤੇ ਨੀਤੀ ਅਨੁਸਾਰ ਕਰਨਾ, ਵਡਿਆਂ ਦੀ ਇਜ਼ਤ, ਰਾਜੇ ਦੀ ਇਜ਼ਤ, ਕਾਨੂੰਨ ਦੀ ਪਾਲਣਾ, ਬਰਾਬਰ ਦਾ ਸਤਿਕਾਰ । ਛੋਟੇ ਉਪਰ ਖਿਮਾ ਤੇ ਦਯਾ ਇਹ [illegible] 'ਧਰਮ' ਦੇ ਲਛਣ ਹਨ। ਖਤਰੀ ਦਾ ਧਰਮ ਹੈ ਲੜਨਾ [illegible] ਸ਼ੂਦਰ ਦਾ ਸੇਵਾ, ਬ੍ਰਾਹਮਣ ਦਾ ਵੇਦ ਪਾਠ ਇਤਿ ਆਦਿ, [illegible] ਖਾਲਸਾ ਧਰਮ ਵਿਚ ਇਹ ਸਭ ਕੰਮ ਜੁੜ ਜਾਂਦੇ ਹਨ। [illegible] ਖਾਲਸੇ ਦਾ ਕੰਮ ਹੈ ਜੁ ਦਿਮਾਗ ਨਾਲ ਵਿਚਾਰ ਕਰੇ, ਪੜ੍ਹੇ [illegible] ਪੜ੍ਹਾਏ; ਹਥ ਨਾਲ ਤਲਵਾਰ ਚਲਾਏ ਵੇਲੇ ਸਿਰ, ਹਲ ਵਾਹੇ, ਕਾਨੀ ਚਲਾਏ ਭਾਵ ਹਰ ਪਰਕਾਰ ਦਾ ਕੰਮ ਕਰੇ, ਪੈਰਾਂ ਨਾਲ ਸੇਵਾ ਕਰੇ । ਇਸ ਤਰ੍ਹਾਂ ਘਰ ਵਿੱਚ ਬੈਠਕੇ ਹਰ ਪ੍ਰਕਾਰ ਦੇ ਕੰਮ ਤੇ ਸਵਾਰਥ ਪੂਰਨ ਕਰੇ ਨਾਹਿ ਕਿ ਘਰ ਛੱਡਕੇ ਜੰਗਲਾਂ ਵਿੱਚ ਜਾਵੇ।

'ਧਰਮ' ਦੇ ਨਾਲ 'ਹਿੰਮਤ' ਦੀ ਵੀ ਲੋੜ ਹੈ। ਹਿੰਮਤ ਉੱਦਮ ਦਾ ਹੀ ਨਾਮ ਹੈ, ਜਦ ਤੋੜੀ ਉੱਦਮ ਨਹੀਂ ਤਦ [illegible] ਕੋਈ ਕੰਮ ਵੀ ਨਹੀਂ ਸਰਦਾ ਬਣਦਾ। ਹਿੰਮਤ [illegible] ਦੀ ਸੱਚੀ ਜੀਵਣ ਗੁੜ੍ਹਤੀ ਹੈ । [illegible]

ਜਦ ਇਹ ਤਿੰਨ ਗੁਣ ਆ ਗਏ ਤਾਂ ਡਰ [illegible] ਫਿਰ ਨਾ ਖਿਸਕ ਜਾਣ । ਨਹੀਂ ਤਾਂ ਪੂਰਾਣੀ ਟੋਸੀ [illegible] ਹੋਇਆ ਫਿਰ ਧਰੱਮ ਹੇਠਾਂ ਗਿਰ ਜਾਵੇਗਾ, [illegible] ਅੱਗੇ ਕੋਲੋਂ ਡਿਗਦਾ ਹੋਵੇਗੀ। ਇਸ ਲਈ ਉਸ [illegible] ਦੀ ਲੋੜ ਹੈ, ਬਸ ਇਹੋ ਹੀ 'ਮਹਕਮ' (ਪੱਕਾ) ਹੋਣਾ [illegible]

ਜਦ ਇਹ ਮੰਜੀ ਦੇ ਚਾਰ ਪਾਵੇ ਪੂਰਨ ਹੋ ਗਏ। [illegible] ਗੁਰਮੁਖ ਡਟਕੇ ਤਖਤ ਉਪਰ ਬੈਠ ਜਾਏਗਾ, [illegible]

ਚੜੀ

'ਸਾਹਿਬ' ਯਾ 'ਸਰਦਾਰ' ਬਣ ਗਿਆ।

ਇਹ ਹਨ ਪੰਜ ਗੁਣ, ਜੋ ਗੁਰਸਿੱਖੀ ਦੇ ਮੂਲ ਅੰਗ ਹਨ, ਪਰ ਇਨ੍ਹਾਂ ਭਿੰਨ ਭਿੰਨ ਅੰਗਾਂ ਨੂੰ ਜੋੜਨ ਵਾਲੀ ਸਾਂਝੀ-ਸੱਤਾ 'ਨਾਮ' ਹੈ, ਜਿਸ ਦੇ ਇਹ ਪੰਜ ਪੱਤ੍ਰ ਹਨ; ਇਹ 'ਨਾਮ' ਅਲੱਖ,ਅਗਮ ਦਾ ਹੈ ਨ ਕਿਸੇ ਖਾਸ ਅਵਤਾਰ ਦਾ,ਯਥਾ:—

'ਬਿਨ ਹਰਿ ਨਾਮ ਨ ਬਾਚਨ ਪੈ ਹੈ।
ਚੌਦਹਿ ਲੋਕ ਜਾਹਿ ਬਸ ਕੀਨੇ
ਤਾਂਤੇ ਕਹਾਂ ਪਲੈਹੈਂ ।੧। ਰਹਾਉ।
ਰਾਮ ਰਹੀਮ ਉਬਾਰ ਨ ਸਕ ਹੈ
ਜਾਕਰ ਨਾਮ ਰਟੈ ਹੈਂ ।
ਬ੍ਰਹਮਾ ਬਿਸ਼ਨ ਰੁਦ੍ਰ ਸੂਰਜ ਸਸਿ
ਤੇ ਬਸਿ ਕਾਲ ਸਬੈ ਹੈਂ ।੨।
ਬੇਦ ਪੁਰਾਨ ਕੁਰਾਨ ਸਬੈ ਮਤ
ਜਾਕਰ ਨੇਤਿ ਕਹੈ ਹੈਂ ।
ਇੰਦ੍ਰ ਫਨਿੰਦ੍ਰ ਮੁਨਿੰਦ੍ਰ ਕਲਪ ਬਹੁ
ਧਿਆਵਤ ਧਿਆਨ ਨ ਐਹੈਂ ।੩।
ਜਾਕਰ ਰੂਪ ਰੰਗ ਨਹਿੰ ਜਨਿਯਤ
ਸੋ ਕਿਮ ਸਯਾਮ ਕਹੈ ਹੈਂ ।
ਛੁਟਹੋ ਕਾਲ ਜਾਲ ਤੇ ਤਬ ਹੀ
ਤਾਹਿ ਚਰਨ ਲਪਟੈ ਹੈਂ ।੪।੨।

[ਪਾਤਸ਼ਾਹੀ ੧੦ ਦੇਵਗੰਧਾਰੀ]

ਭਾਵ 'ਖਾਲਸਾ' ਪੰਥ ਦੀ ਗੋਂਦ ਵਿੱਚ ਪੰਜ ਸ੍ਰੇਸ਼ਟ ਗੁਣ ਉਹੋ ਹਨ ਜੋ ਪੰਜਾਂ ਪਿਆਰਿਆਂ ਦੇ ਭਿੰਨ ਭਿੰਨ ਨਾਮ

ਦੱਸਦੇ ਹਨ ਪਰ ਇਨ੍ਹਾਂ ਦੀ ਨੀਂਹ ਕੇਵਲ-ਨਾਮ ਹੈ।

(੧੪)

ਆਓ! ਹੁਣ ਅਸੀਂ ਦਸਮੇਸ਼ ਪਿਤਾ ਜੀ ਦੇ ਕਝਕੁ ਵਿਸ਼ੇਸ਼ ਗੁਣ ਅੱਖਾਂ ਅੱਗੇ ਲਿਆਉਣ ਦੀ ਕੋਸ਼ਸ਼ ਕਰੀਏ:-

(੧) ਸਭ ਤੋਂ ਵੱਡੀ ਗੱਲ ਤਾਂ ਇਹ ਹੈ, ਜੋ ਉਹ ਪੂਰਨ-ਪੁਰਖ (Perfact Man) ਸਨ, ਜਿਨ੍ਹਾਂ ਨੇ ਵਾਹਿਗੁਰੂ ਜੀ ਨਾਲ ਕਿਤਨੇ ਹੀ ਜੁਗ ਪਹਿਲੇ, ਪੂਰਨ ਏਕਤਾ ਪ੍ਰਾਪਤ ਕਰਕੇ, ਜੋਤ ਵਿੱਚ ਜੋਤ ਬਣਕੇ ਲੀਨ ਹੋ ਗਏ ਸਨ। ਇਸ ਕਰਕੇ ਉਹ ਰੱਬੀ ਜੋਤ ਸਨ, ਉਹ ਵਾਹਿਗੁਰੂ ਜੀ ਰੂਪ ਸਨ ਉਹ ਅਵਤਾਰਾਂ ਦੇ ਅਵਤਾਰ ਸਨ, ਉਹ ਵੱਡੇ ਪੈਗੰਬਰ ਪੀਰਾਨ-ਪੀਰ ਸਨ ਕਿਉਂਕਿ ਉਨ੍ਹਾਂ ਦਾ ਆਗਮਨ ਇਸ ਸੰਸਾਰ ਵਿੱਚ ਅਪਣੇ ਲਈ ਨਹੀਂ, ਸਗੋਂ ਸੰਸਾਰ ਦੇ ਉਧਾਰ ਲਈ ਸੀ

'ਜਨਮ ਮਰਨ ਦੋਊ ਮੈ ਨਾਹੀ ਜਨ ਪਰਉਪਕਾਰੀ ਆਏ।'

ਅਕਾਲ ਪੁਰਖ ਜੀ ਨੇ ਉਨ੍ਹਾਂ ਨੂੰ ਅਪਣਾ ਸਾਜਿਆ ਨਿਵਾਜਿਆ, ਮੰਨਿਆ ਪ੍ਰਮੰਨਿਆ ਪੁਤਰ ਸਮਝਕੇ ਇਸ ਸੰਸਾਰ ਵਿੱਚ ਭੇਜਿਆ ਸੀ। ਜੋ ਮਹਤੱਤਾ ਉਨ੍ਹਾਂ ਨੂੰ ਪ੍ਰਾਪਤ ਸੀ, ਹੋਰ ਕਿਸੇ ਅਵਤਾਰ ਰਿਸ਼ੀ ਮੁਨੀ ਯਾ ਪੈਗੰਬਰ ਨੂੰ ਨਹੀਂ ਕਿਉਂਕਿ 'ਅਕਾਲ ਪੁਰਖ ਵਾਚ' ਹੈ:-

ਚੌਪਈ:-'ਮੈਂ ਅਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ।
ਜਹਿ ਤਹਾਂ ਤੈ ਧਰਮ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ।'

[ਬਚਿਤ੍ਰ ਨਾਟਕ]

(੨) ਦੂਜੀ ਗਲ ਉਨ੍ਹਾਂ ਦੀ ਬਹਾਦਰੀ, ਫੌਜ ਦੀ ਜਰਨੈਲੀ, ਕਮਾਡੈਂਰਨਿਚੀਫੀ ਸੀ। ਇਹ ਉਨ੍ਹਾਂ ਦਾ ਹੀ ਕੰਮ ਸੀ ਜੁ ਕੇਸਗੜ੍ਹ ਦੀ ਵਸਾਖੀ ਤੋਂ ਲੈਕੇ ਤੇ ਅੰਤ ਨੂੰ ਨੰਦੇੜ ਤਕ ਇਤਨੇ ਜੰਗ ਕੀਤੇ ਕਿ ਔਰੰਗਜ਼ੇਬ ਬਾਦਸ਼ਾਹ ਦਾ ਨੱਕ ਵਿੱਚ ਦੱਮ ਆ ਗਿਆ। ਇਸੇ ਕਰਕੇ ਹੀ ਉਹ ਦਿਲੀ ਛੱਡਕੇ ਦਖਣ ਵਲ ਭਜ ਗਿਆ ਤੇ ਅੰਤ ਨੂੰ ਔਰੰਗਜ਼ੇਬ ਉਥੇ ਹੀ ਗੁਜਰਿਆ। ਬਹਾਦਰੀ ਤੇ ਸਪਾਹਗਰੀ ਵਿੱਚ ਗੁਰੂ ਜੀ ਮੁੱਢ ਤੋਂ ਹੀ ਤਾਕ ਸਨ, ਤੇ ਛੋਟੀ ਉਮਰ ਵਿੱਚ ਜਦ ਪਟਨਾ ਸਾਹਿਬ, ਪਾਉਂਟਾ ਸਾਹਿਬ ਆਦਿ ਦੇ ਜੰਗਲਾਂ ਵਿੱਚ ਫਿਰਦੇ ਸਨ, ਤਦ ਉਨ੍ਹਾਂ ਦੀ ਬੰਦੂਕ ਸ਼ੇਰਾਂ ਤੇ ਰਿਛਾਂ ਦੇ ਸ਼ਿਕਾਰ ਕਰਦੀ ਸੀ:—

> 'ਭਾਂਤਿ ਭਾਂਤਿ ਬਨ ਖੇਲ ਸ਼ਿਕਾਰਾ।
> ਮਾਰੇ ਰੀਛ ਰੋਜ ਝੰਕਾਰਾ।'
>
> [ਬਚਿਤ੍ਰ ਨਾਟਕ]

ਵੱਡੇ ਹੋਕੇ ਉਸ ਹੀ ਤਲਵਾਰ ਨੇ ਮਲੇਛਾਂ ਨੂੰ ਨਾਸ ਕਰਕੇ ਖਾਲਸਾ-ਰਾਜ ਦਾ ਬੀਜ ਬੀਜਿਆ ਜੁ ਮਹਾਰਾਜਾ ਰਣਜੀਤ ਸਿੰਘ ਜੀ ਦੇ ਵਕਤ ਜਾਕੇ ਫਲਿਆ। ਪਰ ਬੀਜ ਬੀਜਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਨ। ਤੇ ਹੁਣ ਵੀ ਹਮੇਸ਼ਾ ਲਈ ਖਾਲਸਾ ਜੀ ਦਾ ਹੀ ਬੋਲ ਬਾਲਾ ਹੈ, ਕਿਉਂਕਿ ਹੁਕਮ ਹੈ:—

> "ਰਾਜ ਕਰੇਗਾ ਖਾਲਸਾ
> ਆਕੀ ਰਹੇ ਨ ਕੋਇ।
> ਖ੍ਵਾਰ ਹੋਇ ਸਭ ਮਿਲੇਂਗੇ
> ਬਚੇ ਸ਼ਰਨ ਜੋ ਹੋਇ।"

[illegible]

[illegible]

[illegible]

"ਜਬੈ ਬਾਣ ਲਾਗਿਓ ।
ਤਬੈ ਰਿਸ ਜਾਗਿਓ ।" [ਬਚਿਤ੍ਰ ਨਾਟਕ]

ਇਸ ਤਰਾਂ ਜਦ, ਉਨ੍ਹਾਂ ਨੂੰ ਚਾਰੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ ਪੁਜਦੀ ਹੈ ਤਾਂ ਉਹ ਤੇਗ਼ਦਿਆਂ ਕਲਾਂ ਵਿਚ ਨਹੀਂ ਆਂਵਦੇ ਸਗੋਂ ਲਲਕਾਰ ਕੇ ਜ਼ਫ਼ਰਨਾਮਹ ਵਿੱਚ ਲਿਖਦੇ ਹਨ:–

"ਚਿ ਸ਼ੁਦ ਗਰ ਬਚਗਾਂ ਕੁਸ਼ਤਹ ਚਾਰ,
ਕਿ ਬਾਕੀ ਬਿਮਾਂਦਸਤ ਪੇਚੀਦਹ ਮਾਰ (੭੮)

ਭਾਵ, ਕੀ ਹੋਇਆ ਜੇ ਤੂੰ ਮਸੂਮ ਬਚੇ ਮਾਰ ਲਏ ਹਨ, ਪਰ ਕੁੰਡਲਦਾਰ ਸੱਪ ਤਾਂ ਅਜੇ ਪਿਛੇ ਰਹਿੰਦਾ ਹੈ।

ਹੋਰ ਜਰਨੈਲ ਤੇ ਬਹਾਦਰ ਨੈਪੋਲੀਅਨ (Napoleon) ਸੀਜ਼ਰ (Caesar) ਜੇਹੇ ਤਾਂ ਕਈ ਵਾਰੀ ਹਾਰਦੇ, ਹਥ ਉਪਰ ਸਿਰ ਰਖਕੇ ਰੋਏ, ਜੰਗ ਵਿਚ ਬੈਠ ਜਾਂਦੇ ਹਨ, ਪਰ ਦਸਮੇਸ਼ ਪਿਤਾ ਜੀ ਦੇ ਭਰਵੀਂ ਉਪਰ ਕਦੀ ਵੱਟ ਨਹੀਂ ਪਿਆ, ਉਹ ਹਮੇਸ਼ਾਂ ਹੀ ਚੜ੍ਹਦੀਆਂ ਕਲਾਂ ਵਿੱਚ ਰਹੇ, ਭੀੜਾ ਵੇਲੇ ਵਾਹਿਗੁਰੂ ਜੀ ਨੂੰ ਹੀ ਚਿਤਾਰਦੇ ਰਹੇ, ਜਦ ਉਨ੍ਹਾਂ ਨੂੰ ਫਤੇ ਹੋਈ, ਤਦ ਵੀ ਵਾਹਿਗੁਰੂ ਜੀ ਦਾ ਹੀ ਨਾਮ ਮੁਖ ਉਪਰ ਸੀ:–

"ਭਈ ਜੀਤ ਮੇਰੀ ।
ਕ੍ਰਿਪਾ ਕਾਲ ਤੇਰੀ ।" ।੩੪। [ਬ: ਨਾ:]

(ਸ਼ੇਰਬਬਰਾਂ) ਵਿੱਚ ਬਦਲ ਕੇ 'ਖਾਲਸਾ' ਪੰਥ ਰਚਿਆ, ਤੇ ਇਸੇ ਅੰਮ੍ਰਿਤ ਵਿੱਚ ਹੁਣ ਵੀ ਹਿੰਦੋਸਤਾਨ ਦੀ ਮੁਕਤੀ ਛਿਪੀ ਪਈ ਹੈ।

(੫) ਯਾਦ ਰਹੇ, ਜਿਥੇ ਦਸਮੇਸ਼ ਪਿਤਾ ਜੀ ਸੂਰਬੀਰ ਸਨ, ਉਥੇ ਓਹ ਪੂਰਨ-ਭਗਤ ਤੇ ਤਤ-ਵੇਤਾ ਵੀ ਸਨ। ਓਹ ਸਵਾਸ ਸਵਾਸ ਵਾਹਿਗੁਰੂ ਜੀ ਦੇ ਨਾਮ ਦਾ ਸਿਮਰਣ ਕਰਦੇ ਸਨ, ਤੇ ਹੋਰ ਲੋਕਾਂ ਨੂੰ ਪੱਥਰ ਤੇ ਬੁਤ ਪੂਜਾ ਤੋਂ ਬਚਾਂਦੇ ਸਨ:—

ਕਾਹੇ ਕੋ ਪੂਜਤ ਪਾਹਨ ਕੋ ?
ਕਛੁ ਪਾਹਨ ਮੈ ਪਰਮੇਸਰ ਨਾਹੀ।
ਤਾਂਹੀ ਕੋ ਪੂਜ ਪ੍ਰਭੂ ਕਰਕੈ।
ਜਿਹ ਪੂਜਤ ਹੀ ਅਘਓਘ ਮਿਟਾਹੀ।
ਆਧਿ ਬਿਆਧਿ ਕੇ ਬੰਧਨ ਜੇਤਕ,
'ਨਾਮ' ਕੇ ਲੇਤ ਸਭੈ ਛੁਟ ਜਾਂਹੀ।
ਤਾਂਹੀ ਕੋ ਧਯਾਨ ਪ੍ਰਧਾਨ ਸਦਾ।
ਯਹਿ ਫੋਕਾ ਧਰਮ ਕਰੇ ਫਲ ਨਾਂਹੀ।
[੩੨ ਸਵੈਯੇ]

(੬) ਗੁਰੂ ਮਹਾਰਾਜ ਪਹਿਲੇ ਦਰਜੇ ਦੇ ਕਵੀ ਸਨ। ਅਜ ਕਲ ਦੇ ਕਵੀਆਂ ਦੀ ਕਵਿਤਾ ਉਨ੍ਹਾਂ ਦੇ ਸੋਨੇ ਦੇ ਸਾਮਣੇ ਮਾਨੋ ਪਿਤਲ ਹੈ। ਆਪ ਜੀ ਹਿੰਦੀ, ਪੰਜਾਬੀ ਤੇ ਫਾਰਸੀ ਇਨ੍ਹਾਂ ਸਭ ਜ਼ਬਾਨਾਂ ਵਿੱਚ ਪ੍ਰਬੀਨ ਸਨ, ਤੇ ਆਪ ਜੀ ਦੀ ਕਵਿਤਾ ਵਿੱਚ ਓਹ ਉਮਾਹੂ ਜੋਸ਼ ਹੈ ਜੋ ਪੜ੍ਹਨ ਵਾਲਾ ਵੀ ਓਸੇ ਲੈ ਵਿੱਚ ਆਕੇ ਤਿਆਰ-ਬਰ-ਤਿਆਰ ਅਪਣੇ ਆਪ ਹੋ ਜਾਂਦਾ ਹੈ। ਵੇਖੋ, ਲੜਾਈ ਦਾ ਸਮਾ, ਛੰਦ ਪੜ੍ਹਕੇ ਕੀਕਣ ਅੱਖਾਂ ਅਗੇ

ਆਉਂਦਾ ਹੈ:—

ਮਧੁਭਾਰ ਛੰਦ। ਹੁੰਕੇ ਕਿਕਾਣ। ਧੁੰਕੇ ਨਿਸਾਣ।
ਸਜੇ ਸੁ ਬੀਰ । ਗੱਜੇ ਗਹੀਰ ।੪੫।
ਝੁਕੇ ਨਿਝੱਕ। ਬਜੇ ਉਬੱਕ।
ਸੱਜੇ ਸੁਬਾਹ। ਅੜ੍ਹੇ ਉਛਾਹ।੪੬।
ਕਟੇ ਕਿੰਕਾਣ। ਫੁਟੇ ਚਵਾਨ।
ਸੂਲੰ ਸੜੱਕ। ਉਠੇ ਕੜੱਕ।੪੭।
ਗੱਜੇ ਜੁਆਣ। ਬੱਜੇ ਨਿਸਾਣ।
ਸੱਜੇ ਰਜੇਂਦ੍ਰ। ਗੱਜੇ ਗਜੇਂਦ੍ਰ।੪੮।

ਹਿੰਦੀ ਭਾਸ਼ਾ ਕਵਿਤਾ ਦੇ ਨਮੂਨੇ ਤਾਂ ਉਪਰ ਆ ਚੁੱਕੇ ਹਨ, ਪੰਜਾਬੀ ਕਵਿਤਾ ਭਾਵੇਂ ਥੋੜੀ ਲਿਖੀ ਹੈ। ਪਰ ਵੰਨਗੀ ਤੋਂ ਪਤਾ ਲਗ ਸਕਦਾ ਹੈ ਕੁ ਉਨ੍ਹਾਂ ਦੀ ਲਿਆਕਤ ਕੇਹੀ ਸੂਰਜ ਵਾਂਙ ਲਸ ਲਸ ਕਰਦੀ ਹੈ:—

ਖਿਆਲ ਪਾਤਸ਼ਾਹੀ ੧੦॥

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।
ਤੁਧ ਬਿਨ ਰੋਗ ਰਜਾਈਆਂ ਦਾ ਓਢਣ
ਨਾਗ ਨਿਵਾਸਾਂ ਦੇ ਰਹਿਣਾ ।
ਸੂਲ ਸੁਰਾਹੀ ਖੰਜਰ ਪਿਆਲਾ
ਬਿੰਗ ਕਸਾਈਆਂ ਦਾ ਸਹਿਣਾ ।
ਯਾਰੜੇ ਦਾ ਸਾਨੂੰ ਸੱਥਰ ਚੰਗਾ
ਭੱਠ ਖੇੜਿਆਂ ਦਾ ਰਹਿਣਾ ।

ਪ੍ਰਸਿੱਧ ਗਲ ਹੈ, ਕਿ ਦਸਮ ਗ੍ਰੰਥ ਅਜ ਕਲ ਜੋ ਹੱਥ ਆਂਵਦਾ ਹੈ, ਉਸ ਬਾਣੀ ਦਾ ਦਸਵਾਂ ਹਿੱਸਾ ਵੀ ਨਹੀਂ ਜੁ ਦਸਮੇਸ਼ ਪਿਤਾ

ਜੀ ਨੇ ਰਚੀ ਸੀ। ਨਜ਼ਰ ਆਂਵਦਾ ਹੈ ਕਿ ਯੁਧਾਂ ਵਿੱਚ ਜਾਂਦਿਆਂ ਆਂਦਿਆਂ ਬਹੁਤ ਸਾਰੀ ਬਾਣੀ ਨਦੀ ਨਾਲਿਆਂ ਦੇ ਵਿੱਚ ਵਿਚ ਪੈ ਗਈ ਹੈ, ਨਹੀਂ ਤਾਂ ਦਸਮ ਗ੍ਰੰਥ ਕਿਤਨਾ ਕੁ ਹੀ ਹੋਰ ਵੱਡਾ ਹੁੰਦਾ। ਖ਼ਾਸ ਕਰਕੇ 'ਕ੍ਰਿਸ਼ਨ ਲੀਲ੍ਹਾ-ਰਹੱਸ' 'ਰਾਮਾਇਣ-ਲੀਲ੍ਹਾ-ਰਹੱਸ' ਤੇ 'ਦੇਵੀ-ਮਹਾਤਮ-ਰਹੱਸ' ਵਾਲੇ ਵਡੇ ਤਿੰਨ ਅਣਵਿਧ ਮੋਤੀ ਡੁਲ੍ਹੇ ਹੋਏ ਨਜ਼ਰ ਆਂਵਦੇ ਹਨ; ਇਨ੍ਹਾਂ ਦੀ ਜਗਾ ੩੨ ਸਵੈਯਾਂ ਦੇ ਪਾਸ ਪਾਸ ਸੀ, ਪਰ ਅਜ ਉਹ ਅਦੁਤੀ ਮੋਤੀ ਅਖਾਂ ਤੋਂ ਸਦਾ ਲਈ ਅਲੋਪ ਹੋਏ ਹੋਏ ਭਾਸਦੇ ਹਨ। ਫਿਰ ਵੀ ਉਨ੍ਹਾਂ ਦੀ ਕਵਿਤਾ ਨੂਰਾਨੀ ਹੈ, ਸਮੁੰਦਰ ਵਾਂਗ ਭਰਪੂਰ ਤੇ ਠਾਠਾਂ ਮਾਰਦੀ ਤੇ ਅਪਣੀ ਕਿਸਮ ਦੀ ਆਪ ਹੈ, ਅਜੇਹੀ ਹੈ, ਜੁ ਮੋਇਆ ਹੋਇਆ ਵੀ ਸੁਣਕੇ ਹਿਲ ਪਏ!

(੭) ਗੁਰੂ ਮਹਾਰਾਜ ਜੀ ਦੀ ਕੇੜ੍ਹੀ ਖੂਬੀ ਗਿਣੀ ਜਾਵੇ? ਕਲਮ ਲਿਖ ਲਿਖਕੇ ਰਹਿ ਜਾਂਦੀ ਹੈ, ਪਰ ਸਭ ਤੋਂ ਵੱਡਾ ਕੰਮ ਉਨ੍ਹਾਂ ਦਾ, ਅਪਣਾ ਖ਼ੂਨ ਵੀਟਕੇ ਤੇ 'ਖਾਲਸਾ-ਫੁਲਵਾੜ੍ਹੀ' ਨੂੰ ਪੈਦਾ ਕਰਨਾ ਸੀ। ਉਨ੍ਹਾਂ ਦੇ ਪਵਿਤਰ ਖ਼ੂਨ ਦਾ ਹੀ ਇਹ ਨਤੀਜਾ ਹੈ ਜੋ ਉਹ ਪੰਜਾਬ, ਜਿਸ ਵਿਚੋਂ ਮੁਗ਼ਲ ਤੇ ਪਠਾਨ, ਆਦਮੀਆਂ ਨੂੰ ਇੰਝ ਫੜ੍ਹਕੇ ਲੈ ਜਾਂਦੇ ਸਨ, ਜੀਕਣ ਭੇਡਾਂ ਤੇ ਬਕਰੀਆਂ, ਤੇ ਜੋ ਗਜ਼ਨੀ ਦੀਆਂ ਗਲੀਆਂ ਵਿਚ ਟੱਕੇ ਟੱਕੇ ਵਿਕਦੇ ਸਨ, ਅਜਿਹੇ ਸ਼ੇਰ ਬਬਰ ਬਣ ਗਏ, ਜੋ ਜਰਨੈਲ ਹਰੀ ਸਿੰਘ ਜੀ ਨਲਵਾ ਦੇ ਕਮਾਂਡ ਹੇਠਾਂ ਸਮੁੰਦਰ ਦੀ ਲਹਿਰ ਪੁਠੇ ਪਾਸੇ ਮੁੜ ਪਈ, ਤੇ ਕਾਬਲ, ਪੰਜਾਬ ਦਾ ਇਕ ਸੂਬਾ ਬਣ ਗਿਆ। ਇਸ ਨਵੇਂ ਪੰਥ ਦਾ ਕਾਇਮ ਕਰਨਾ (Nation-building) ਮੇਰੀ ਜਾਚ

ਵਿਚੋਂ ਉਨ੍ਹਾਂ ਦਾ ਸ਼ੁਭ ਤੋਂ ਭਾਰਾ ਕੰਮ ਸੀ। ਸਮਾਂ ਆਵੇਗਾ ਜਦ ਫਿਰ ਖਾਲਸਾ ਰਾਜ ਕਰੇਗਾ ਤੇ ਖਾਲਸੇ ਜੀ ਦੀ ਦੇਗ ਤੇਗ ਚੋਕੁੰਟਾਂ ਵਿੱਚ ਖੜਕੇਗੀ, ਜਦ ਤਕ ਖਾਲਸਾ ਨਿਆਰਾ ਰਹੇਗਾ, ਤੇ ਅਪਣੀ ਗੁਰਾਂ-ਦਿੱਤੀ ਰਹਿਤ ਵਿੱਚ ਪ੍ਰਪੱਕ ਰਹੇਗਾ ਤਦ ਤਕ ਖਾਲਸਾ ਉੱਚੀਆਂ ਤੋਂ ਉੱਚੀਆਂ ਉਡਾਰੀਆਂ ਮਾਰੇਗਾ। ਇਸ ਰਹਿਤ ਦੇ ਮੁਖ ਅੰਗ ਹਨ, ਸਿਰ ਤੇ ਕੇਸ ਰੱਖਣੇ, ਅੰਮ੍ਰਿਤ ਛਕਣਾ ਤੇ ਨਿਤਨੇਮ ਨਿਤਾਪ੍ਰਤ ਕਰਨਾ, ਪਰ ਜਿੱਥੇ ਇਹ ਰਹਿਤਾਂ ਲੋੜੀਦੀਆਂ ਹਨ, ਹੋਰ ਸਾਰੇ ਕਕਾਰ ਆਪੋ ਅਪਣੀ ਥਾਈਂ ਲੋੜੀਦੇ ਹਨ, ਤੇ ਅਜ ਕਲ੍ਹ ਤਾਂ ਕ੍ਰਿਪਾਨ (ਤਲਵਾਰ) ਅਪਣੇ ਪਾਸ ਰੱਖਣੀ ਪਰਮ ਧਰਮ ਹੈ। ਤਲਵਾਰ ਦੇ ਨਾਲ ਹੀ ਬੰਦੂਕ ਤੇ ਪਿਸਤੌਲ ਰੱਖਣਾ ਵੀ ਜ਼ਰੂਰੀ ਹੈ ਕਿਉਂਕਿ ਜੋ ਕੰਮ ਸੌ ਸਾਲ ਪਿੱਛੋਂ, ਕ੍ਰਿਪਾਨ ਕੱਲੀ ਕਰਦੀ ਸੀ ਹੁਣ ਬੰਦੂਕ ਤੇ ਪਸਤੌਲ ਦੇ ਨਾਲ ਸੰਪੂਰਨ ਕਰ ਸਕਦੀ ਹੈ ਕਿਉਂਕਿ ਸਾਇੰਸ ਦੀ ਤਰੱਕੀ ਨੇ ਛੋਟੇ ਮੋਟੇ ਹਥਿਆਰਾਂ ਨੂੰ ਪਿੱਛੇ ਪਾ ਛੱਡਿਆ ਹੈ, ਪਰ 'ਸ਼ਸਤ੍ਰ-ਮਾਲਾ' ਵਿੱਚ ਹਰ ਕਿਸਮ ਦੇ ਹਥਿਆਰਾਂ ਦੇ ਇਸਤਮਾਲ ਦੀ ਆਗਿਆ ਤੇ ਉਪਮਾ ਹੈ। ਗੱਲ ਕੀ 'ਖਾਲਸਾ-ਪੰਥ' ਅਪਣੇ ਜਿਹਾ ਆਪ ਹੀ ਹੈ, ਇਸ ਵਿੱਚ ਨਿਰੇ ਪੂਰੇ ਸੰਤ ਨਹੀਂ, ਨਿਰੇ ਪੂਰੇ ਸਿਪਾਹੀ ਨਹੀਂ, ਸਗੋਂ 'ਸੰਤ-ਸਿਪਾਹੀ' ਹਨ, ਜਿਨ੍ਹਾਂ ਦੇ ਹੱਥ ਵਿੱਚ ਸੰਸਾਰ ਦੀ ਗਤੀ ਹੈ। ਖਾਲਸਾ ਵਾਹਿਗੁਰੂ ਜੀ ਦੀ ਅਪਣੀ ਫੌਜ ਹੈ, ਜੀਤ ਹਰ ਵੇਲੇ ਅਕਾਲ ਪੁਰਖ ਦੀ ਹੀ ਹੈ।

ਦਸਮੇਸ਼ ਪਿਤਾ ਜੀ ਨੇ, ਅਪਣਾ ਤੇਜ ਖਾਲਸੇ ਵਿੱਚ ਪਾਇਆ ਤੇ ਖਾਲਸੇ ਨੇ ਭਾਰਤ ਮਾਤਾ ਦੀ ਸੁੱਧ ਲਈ।

ਬੁਲ੍ਹੇਸ਼ਾਹ ਨੇ ਸੱਚ ਆਖਿਆ ਹੈ ਜੁ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਜੇ ਇਸ ਹਿੰਦੁਸਤਾਨ ਵਿੱਚ ਜਨਮ ਨਾ ਲੈਂਦੇ ਤਾਂ ਸਾਰੇ ਦਾ ਸਾਰਾ ਹਿੰਦੁਸਤਾਨ ਹੀ ਹਿੰਦੂ ਧਰਮ ਨੂੰ ਛੱਡ ਜਾਂਦਾ:—

ਨਾ ਕਹੂੰ ਜਬਕੀ, ਨਾ ਕਹੂੰ ਤਬਕੀ,
ਬਾਤ ਕਹੂੰ ਮੈ ਅਬਕੀ ।
ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ,
ਸੁੰਨਤ ਹੋਤੀ ਸਭ ਕੀ ।

(੧੫)

ਅੰਤ ਨੂੰ ਆਓ ! ਅਸੀਂ ਇਸ ਗੱਲ ਨੂੰ ਚਿਤਾਰੀਏ ਜੁ ਗੁਰੂ ਮਹਾਰਾਜ ਜੀ ਦਾ ਗੁਰੂ ਕੌਣ ਸੀ ? ਉਂਵ ਤਾਂ ਭਾਵੇਂ ਗੁਰਿਆਈ ਉਨ੍ਹਾਂ ਨੂੰ ਅਪਣੇ ਪਰਮ ਸਤਕਾਰ ਯੋਗ ਪਿਤਾ ਜੀ ਕੋਲੋਂ ਮਿਲੀ ਸੀ, ਪਰ ਉਹ ਅਪਣੀ ਬਾਣੀ ਵਿੱਚ ਖੋਲ੍ਹਕੇ ਦੱਸਦੇ ਹਨ ਜੋ ਵਾਸਤਵ ਵਿੱਚ ਉਨ੍ਹਾਂ ਦਾ ਗੁਰੂ, ਅਕਾਲ-ਪੁਰਖ ਵਾਹਿਗੁਰੂ-ਹੀ ਸੀ। ਯਥਾ:—

'ਜਵਨ ਕਾਲ ਸਭ ਜਗਤ ਬਨਾਯੋ ।
ਦੇਵ ਦੈਤ ਜੱਛਨ ਉਪਜਾਯੋ ।
ਆਦਿ ਅੰਤ ਏਕੈ ਅਵਤਾਰਾ ।
ਸੋਈ ਗੁਰੂ ਸਮਝੀਉ ਹਮਾਰਾ ।
ਨਮਸਕਾਰ ਤਿਸ ਹੀ ਕੋ ਹਮਾਰੀ ।
ਸਕਲ ਪ੍ਰਜਾ ਜਿਨ ਆਪ ਸਵਾਰੀ ।'

[ਬੇਨਤੀ ਚੌਪਈ]

ਇਸੇ ਅਕਾਲ-ਪੁਰਖ ਦੀ ਪੂਜਾ, ਓਹ ਹੋਰ ਸਭ ਬਾਣੀ ਵਿੱਚ ਪ੍ਰਗਟ ਕਰਦੇ ਹਨ:—

'ਬਿਨ ਕਰਤਾਰ ਨ ਕਿਰਤਮ ਮਾਨੋ।
ਆਦਿ ਅਜੋਨਿ ਅਜੈ ਅਬਿਨਾਸੀ
ਤਿਹ ਪ੍ਰਮੇਸ਼ਰ ਜਾਨੋ।'
[ਕਲਿਆਣ ਪਾ: ੧੦]

'ਇਕ ਬਿਨ ਦੂਸਰ ਸਿਉ ਨ ਚਿਨਾਰ।
ਭੰਜਨ ਘੜਨ ਸਮਰਥ ਸਦਾ
ਪ੍ਰਭ ਜਾਨਤ ਹੈ ਕਰਤਾਰ।'
(ਦੇਵਗੰਧਾਰੀ ਪਾ: ੧੦)

ਇਸ ਅਕਾਲ ਪੁਰਖ ਜੀ ਦੀ ਉਪਾਸ਼ਨਾ 'ਅਕਾਲ-ਸਤਤ' 'ਜਾਪ' ਸਾਹਿਬ ਤੇ ਹੋਰ ਬਾਣੀਆਂ ਵਿੱਚ ਥਾਂ ਥਾਂ ਟ ਹੈ। ਇਸ ਅਕਾਲ ਪੁਰਖ ਦੀਆਂ ਅੱਖਾਂ ਹੇਠ ਸਭ ਕੜ ਹੈ, ਵਡੀ ਛੋਟੀ, ਉਚ ਨੀਚ। ਦਸ਼ਮੇਸ਼ ਪਿਤਾ ਜੀ ਪਵਿਤਰ ਵਾਕ ਹੈ:—

'ਹਾਥੀ ਕੀ ਪੁਕਾਰ ਪਲ ਪਾਛੈ ਪਹੁੰਚਤ ਤਾਹਿੰ
ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤ ਹੈ।੪।੨੪੬।

ਇਸ ਬਾਣੀ ਨੂੰ ਮੁਖ ਰੱਖਦੇ ਹੋਏ, ਅਸੀਂ ਇਹ ਟ੍ਰੈਕਟ ਪੁਤ ਕਰਦੇ ਹਾਂ। ਭਾਵ ਇਹ, ਜੋ ਅਕਾਲ ਪੁਰਖ ਜੀ ਦੀ ਣ ਆਵੇ, ਉਸ ਦੀ ਅਕਾਲ-ਪੁਰਖ ਜੀ ਆਪ ਰੱਖਿਆ ਦੇ ਹਨ ਤੇ ਅੰਤ ਨੂੰ ਉਸ ਦੀ ਹੀ ਜੈ ਹੁੰਦੀ ਹੈ।

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ।
ਸ੍ਰੀ ਵਾਹਿਗੁਰੂ ਜੀ ਕੀ ਫਤਹ।

